ਏਸ ਸਰੀਰ ਵਿਚ ਹੈ ਸੋ ਸਰੀਰ ਇਸੀ ਤੇ ਪਵਿੱਤ੍ਰ ਹੁੰਦਾ ਹੈ ਜੋ ਪਰਮੇਸ਼ਰ ਜੀ ਕਾ ਨਾਮ ਹੈ ਇਸ ਵਿਚ॥ ਪਰਮੇਸ਼ਰ ਦੇ ਭਗਤ ਇਸ ਦੇਹ ਵਿਚ ਖੋਜਦੇ ਖੋਜਦੇ ਭਗਵੰਤ ਜੀ ਨੂੰ ਪਾਂਵਦੇ ਹੈਨ ਤੇ ਜਿਨਾਂ ਪਰਮੇਸ਼ਰ ਨੂੰ ਖੋਜਿਆ ਹੈ ਸੋਈ ਕਰਮਵੰਤ ਕਹੀਦੇ ਹੈਨ ਉਸੀਕੋ ਗੁਰੂ ਮਿਲਿਆ ਹੈ ਤਾਂ ਪਰਮੇਸ਼ਰ ਕਾ ਪਰਤੱਖ ਦਰਸ਼ਨ ਹੋਂਦਾ ਹੈ ਤਾਂ ਫੇਰ ਅੰਗਦ ਜੀ ਅਰਦਾਸ ਕੀਤੀ ਹੇ ਸੱਚੇ ਪਾਤਸ਼ਾਹ ਜੀ ਗੁਰੂ ਭੀ ਤੁਸੀ ਹੋ ਅਤੇ ਗੋਬਿੰਦ ਭੀ ਤੁਸੀ ਹੋ ਤਾਂ ਸ੍ਰੀ ਬਾਬਾ ਜੀ ਕਹੇਂ ਹੇ ਬੱਚਾ ਅੰਗਦਾ ਤੇਰੇ ਪਰ ਮੇਰਾ ਕਰਮ ਹੈ ਅਤੇ ਤੈਨੂੰ ਮੈਂ ਪੰਥ ਦਾ ਅਗਵਾਨੀ ਕੀਤਾ ਹੈ ਤੇਰੇ ਪਿੱਛੇ ਜਗਤ ਨਾਮ ਜਪੇਗਾ ਤਾਂ ਉਨਾਂ ਦਾ ਉਧਾਰ ਹੋਵੇਗਾ ਅਤੇ ਜਿਨਾਂ ਦੇ ਹਿਰਦੇ ਨਾਮ ਦਾ ਪਰਵੇਸ਼ ਭਯਾ ਹੈ ਓਹ ਪਰਉਪ-ਕਾਰੀ ਹੂਏ ਹੈਨ ਅਤੇ ਪਰਮੇਸ਼ਰ ਭੀ ਉਨਾਂ ਦੇ ਅਧੀਨ ਹੁੰਦਾ ਹੈ ਪਰ ਬੱਚਾ ਤੁਸੀ ਭੀ ਗੁਰ ਪਰਮੇਸ਼ਰ ਦਾ ਸੱਚਾ ਨਾਮ ਤੇ ਸ਼ਬਦ ਦਾ ਅਭਯਾਸ ਦਾਨ ਤੇ ਇਸ਼ਨਾਨ ਸੀਲ ਸੰਜਮ ਪਰਉਪਕਾਰ ਸੰਸਾਰ ਨੂੰ ਦਿੜਾਉਣਾ ਤਾਂ ਅੰਗਦ ਜੀ ਸ੍ਰੀ ਬਾਬੇ ਜੀ ਦੇ ਚਰਨਾਂ ਪਰ ਮੱਥਾ ਟੇਕਿਆ ਤਾਂ ਸ੍ਰੀ ਬਾਬੇ ਜੀ ਨੇ ਅੰਗਦ ਪਰ ਬਹੁਤ ਖ਼ੁਸ਼ੀ ਕੀਤੀ ਅਤੇ ਇਕ ਦਿਨ ਦੀ ਬਾਤ ਹੈ ਸ੍ਰੀ ਗੁਰੂ ਨਾਨਕ ਜੀ ਰਾਵੀ ਉੱਪਰ ਇਸ਼ਨਾਨ ਕਰਨੇ ਗਏ ਅਤੇ ਉਸ ਦਿਨ ਠੰਢ ਬਹੁਤ ਸੀ ਪੋਹ ਦੇ ਦਿਨ ਸਾਨ ਤੇ ਮੀਂਹ ਬਰਸ ਰਿਹਾ ਸ਼ੀ ਤੇ ਝੱਖੜ ਵਗਦਾ ਸੀ ਅਤੇ ਅੰਗਦ ਨ੍ਹਾਕੇ ਬਾਹਰ ਆਇ ਬੈਠਾ ਤੇ ਸ੍ਰੀ ਗੁਰੂ ਜੀ ਵਿਚ ਜਾਇ ਕਰ ਪੂਜਾ ਪਾਠ ਲਗੇ ਕਰਨ ਪਾਣੀ ਦੇ ਵਿਚ ਅੰਗਦ ਜਿਉਂ ਠੰਢ ਖਾਧੀ ਸਰਦੀ ਕਰਕੇ ਬਹੁਤ ਬਿਸੁਰਤ ਹੋਗਿਆ ਜਾਂ ਸ੍ਰੀ ਗੁਰੂ ਜੀ ਬਾਹਿਰ ਨਿਕਲੇ ਤੇ ਬਸਤ੍ਰ ਪਹਿਰੇ ਜਾਂ ਦੇਖਨ ਤਾਂ ਅੰਗਦ ਬਿਸੁਧ ਹੋਯਾ ਹੈ ਤਾਂ ਸ੍ਰੀ ਗੁਰੂ ਸੱਤਨਾਮ ਕਹਿਕੇ ਆਪਣਾ ਚਰਨ ਲਾਯਾ ਅੰਗਦ ਉਠਕੇ ਚਰਨੀਂ ਲੱਗਾ ਕਹਾ ਬੱਚਾ ਖ਼ਬਰਦਾਰ ਹੋ ਏਹ ਸਬ ਕਰਨੀ ਮੈਂ ਤੇਰੇ ਹੀ ਵਾਸਤੇ ਕਰਦਾ ਹਾਂ ਤੂੰ ਸੰਗਤ ਕੋ ਦੇਵੀਂ॥ ਬੋਲਹੁ ਭਾਈ ਜੀ ਵਾਹਿ ਗੁਰੂ॥

## ਸਾਖੀ ਹੋਰ ਚਲੀ

ਤਾਂ ਫੇਰ ਸ੍ਰੀ ਗੁਰੂ ਅੰਗਦ ਸਿੱਖਾਂ ਨੂੰ ਆਖਿਯਾ ਅਰ ਸਾਖੀ ਕਰ ਸੁਨਾਈ ਭਾਈ ਤੁਸਾਂ ਵਿਸਾਹ ਪੂਰਾ ਰੱਖਣਾ ਵਿੱਚੋਂ ਤੁਸਾਂ ਭਰਮਣਾ ਨਾਹੀਂ ਅਤੇ ਜੇ ਹੁਣ ਗੁਰੂ ਜੀ ਆਵੇ ਤਾਂ ਤੁਸਾਂ ਲਛਮਨ ਕੀ ਨਿਆਈਂ ਡਰਣਾ ਨਾਹੀਂ ਜੋ ਗੁਰੂ ਆਖੇ ਸੋ ਤੁਸਾਂ ਸੱਤਿ ਕਰ ਮੰਨਣਾ ਗੁਰਾਂ ਕੇ ਵਾਕ ਸਿੱਖਾਂ ਨੂੰ ਸਤਿ ਕਰ ਮੰਨਣੇ ਧਰਮ ਹੈਂ ਕਿਉਂ ਜੋ ਪਰਮੇਸ਼ਰ ਬਰਾਬਰ ਹੈ ਤੁਸਾਂ ਡਰਨਾ ਨਾਹੀਂ ਆਵੇ ਤੇ ਹੱਥ ਜੋੜ ਖੜਾ ਹੋਵਣਾ ਅਜੇ ਓਹ ਗੱਲਾਂ ਕਰਦੇ ਹੀ ਸੇ ਜੇ ਗੁਰੂ ਜੀ ਆਇ ਗਿਆ ਅੱਗੋਂ ਸਭੋ ਸਿੱਖ ਹੱਥ ਜੋੜ ਕੇ ਖੜੇ ਹੋਇ ਗਏ ਤਾਂ ਗੁਰੂ ਬਾਬੇ ਦੇ ਤੇੜ ਇੱਕ ਅੰਗੋਛਾ ਸਾ ਸਿਰ ਤੇ ਟੋਪੀ ਹੱਥ ਵਿਚ ਕੁਤਕਾ ਕੰਧੇ ਉੱਤੇ ਧਰਿਆ ਹੂਆ ਹੋਰ ਕਪੜਾ ਕੋਈ ਨਾ ਸਾ ਜਿੱਥੇਂ ਗੁਰੂ ਬਾਬਾ ਨਾਨਕ ਜੀ ਜਾਇ ਖੜਾ ਹੋਯਾ ਤਿੱਥੇ ਸਿੱਖ ਸਭ ਆਇ ਪੈਰੀਂ ਪਏ ਤਾਂ ਬਾਬੇ ਆਖਿਆ ਰੇ ਤੁਸੀ ਕਉਣ ਹੋ ਤਾਂ ਸਿੱਖਾਂ ਆਖਿਆ ਗੁਰੂ ਜੀ ਅਸੀ ਤੇਰੇ ਸਿੱਖ ਹਾਂ ਜਿੱਥੋਂ ਉਨਾਂ ਸਿੱਖਾਂ ਆਖਿਆ ਤ੍ਰਿੱਥੋਂ ਗੁਰੂ ਕੱਢ ਕੁਤਕੇ ਪਿਆ ਇਕ ਇਕ ਕੁਤਕਾ ਸਭਨਾਂ ਦੇ ਸਿਰ ਲਾਇਓਸੁ ਇਕ ਤਾਂ ਕੁਤਕੇ ਪਉਂਦੇ ਵੇਖਦੇ

ਹੀ ਓਹ ਨੱਸ ਗਏ ਇਕ ਹੱਥ ਜੋੜਕੇ ਖੜੇ ਰਹੇ ਤਾਂ ਬਾਬੇ ਉਨਾਂ ਬਾਰਾਂ ਤੇਰਾਂ ਜਣਿਆਂ ਤਾਈਂ ਕੁਤਕੇ ਮਾਰੇ ਤਾਂ ਉਨਾਂ ਆਖਿਆ ਗੁਰੂ ਜੀ ਭਾਵੇਂ ਮਾਰ ਭਾਵੇਂ ਛੱਡ ਅਸੀ ਤਾਂ ਤੇਰੇ ਪਾਸੋਂ ਜਾਂਦੇ ਨਾਹੀਂ ਤਾਂਫੇਰ ਗੁਰੂ ਨਾਨਕ ਜੀ ਆਖਿਆ ਤੁਸੀਕਉਣਹੋਜੋਜਾਂਦੇ ਨਾਹੀਂਤਾਂ ਸਿੱਖਾਂ ਕਹਿਆ ਜੀ ਅਸੀਤੇਰੇ ਸਿੱਖਹਾਂਤਾਂ ਜਿੱਥੋਂ ਉਨਾਂ ਸਿੱਖ ਆਖਿਆ ਤਿੱਥੋਂ ਹੀ ਕੱਢਕੁਟਕੇ ਪਿਆ ਉਨਾਂ ਆਖਿਆ ਭਾਵੇਂ ਮਾਰ ਭਾਵੇਂ ਛੱਡ ਭਾਵੇਂ ਚੀਣਾ ਚੀਣਾ ਕਰ ਸੁੱਟ ਅਸੀ ਤੇਰੇ ਸਿੱਖ ਹਾਂ ਤੇਰੇ ਪਾਸੋਂ ਜਾਂਦੇ ਨਾਹੀਂ ਹਾਂ ਤਾਂ ਫੇਰ ਗੁਰੂ ਆਖਿਆ ਤੁਸੀ ਕਉਣ ਹੋ ਤਾਂ ਉਨਾਂ ਆਖਿਆ ਜੀ ਅਸੀ ਤਾਂ ਸਿੱਖਹਾਂ ਤਾਂ ਗੁਰੂ ਜੀ ਆਖਿਆ ਮੇਰੇ ਸਿੱਖ ਹੋ ਤਾਂ ਮੇਰਾ ਆਖਿਯਾ ਮੰਨੋਗੇ ਤਾਂ ਅਗੋਂ ਸਿੱਖ ਕਹਿਣ ਲੱਗੇ ਜੀ ਜੋ ਤੁਸੀ ਕਹੋਗੇ ਸੋ ਮੰਨਾਂਗੇ ਤਾਂ ਕਹਿਆ ਚਲੋ ਮੇਰੇ ਸਾਥ ਜਹਾਂ ਮੈਂ ਲੈਜਾਤਾ ਹਾਂਤਾਂ ਉਨਾਂਸਿੱਖਾਂਆਖਿਆ ਜੀ ਚਲੀਐ ਤਾਂ ਅੱਗੇ ਲੱਗਾ ਗੁਰੂ ਬਾਬਾ ਨਾਨਕ ਜੀ ਜਾਇ ਪਿੱਛੇ ਲੱਗੇ ਸਿੱਖ ਜਾਨ ਤਾਂਜਾਂਦੇ ਜਾਂਦੇ ਵਡੀ ਉਜਾੜ ਵਿੱਚ ਜਾਇ ਪਏ ਜਾਂ ਦੇਖਨ ਤਾਂ ਇਕ ਵਡੀ ਝਾੜੀ ਹੈ ਮਲ੍ਹੇ ਦੀ ਤਿਸ ਵਿੱਚਇਕ ਚਿਖਾ ਉਸਾਰੀ ਹੋਈ ਹੈ ਤਿਸ ਚਿਖਾ ਕੇ ਉੱਪਰ ਇਕ ਮੁਰਦਾ ਪਿਆਂ ਹੋਯਾ ਹੈ ਸੁਪੇਦ ਉੱਪਰ ਕਪੜਾ ਬੱਧਾ ਹੋਯਾ ਹੈ ਅਤੇ ਮੁਰਦਾ ਪਾਯਾ ਹੋਯਾ ਹੈ ਤਾਂ ਉਸ ਮੁਰਦੇ ਕੇ ਉੱਪਰ ਸਿਰ ਕੀ ਤਰਫ਼ ਗੁਰੂ ਬਾਬਾ ਨਾਨਕ ਜੀ ਜਾਇ ਖੜੇ ਹੋਏ ਤਾਂ ਫੇਰ ਗੁਰੂ ਬਾਬਾ ਜੀ ਬੋਲਿਆ ਤੁਸੀ ਕਿਸਦੇ ਸਿੱਖ ਹੋ ਤਾਂ ਉਨਾਂ ਸਿੱਖਾਂ ਆਖਿਆ ਜੀ ਤੇਰੇ ਸਿੱਖਹਾਂ ਤਾਂ ਗੁਰੂ ਬਾਬੇ ਆਖਿਆ ਜੋ ਮੇਰੇ ਸਿੱਖ ਹੋ ਤਾਂ ਇਸੇ ਮੜੇ ਨੂੰ ਖਾਓ ਮੇਰਾ ਵਚਨ ਇਉਂ ਹੀ ਹੈ ਜੋ ਮੜੇ ਨੂੰ ਖਾਵੇਗਾ ਸੋ ਮੇਰਾ ਸਿੱਖ ਹੋਵੇਗਾ ਜਿੱਥੋਂ ਗੁਰੂ ਬਾਬੇ ਜੀ ਆਖਿਆ ਮੜਾ ਖਾਹੋ ਤਾਂ ਸਭੇ ਸਿੱਖ ਝਾੜੀਆਂ ਵਿੱਚ ਛਪ ਗਏ ਕੋਈ ਤਾਂ ਦੂਰਹੀ ਨੱਸ ਗਏ ਤਾਂ ਫੇਰ ਗੁਰੂ ਬਾਬੇ ਜੀ ਆਖਿਆ ਓਹ ਕਹਾਂ ਗਏ ਜੋ ਸਿੱਖ ਕਹਾਂਵਦੇ ਸੇ ਤਾਂ ਫੇਰ ਭਾਈ ਬਾਲੇ ਤੇ ਗੁਰੂ ਅੰਗਦ ਆਖਿਆ ਗੁਰੂ ਜੀ ਓਹ ਤਾਂ ਸੱਭੇ ਨੱਸ ਗਏ ਤਾਂ ਬਾਬੇ ਕਹਿਆ ਤੁਸੀ ਭੀ ਜਾਓ ਤਾਂ ਭਾਈ ਬਾਲੇ ਆਖਿਆ ਜੀ ਅਸੀਤਾਂ ਕਿਧਰੇ ਨਹੀਂ ਜਾਂਦੇਅਸੀਤਾਂ ਤੇਰੇ ਸਿੱਖ ਹਾਂ ਏਹਪੰਜ ਜਣੇ ਨਾਲ ਰਹੇ ਤੇ ਹੋਰ ਸਭ ਨੱਸ ਗਏ ਤਾਂ ਫੇਰ ਗੁਰੂ ਬਾਬੇ ਨਾਨਕ ਜੀਕਹਾਜੇ ਤੁਸੀ ਮੇਰੇ ਸਿੱਖ ਹੋ ਤਾਂ ਮੇਰਾ ਬਚਨ ਮੰਨੋਗੇ ਤਾਂ ਅਸਾਂ ਆਖਿਆ ਜੀਜੋ ਕਹੋਗੇਸੋ ਮੰਨਾਂਗੇ ਤਾਂਫੇਰ ਗੁਰੂ ਨਾਨਕ ਜੀ ਬੋਲਿਆ ਜੋਤੁਸੀ ਕਹੋ ਜੋਹਮ ਗੁਰੂ ਨਾਨਕ ਕੇ ਸਿੱਖ ਨਾਹੀਂ ਤਾਂ ਭਾਈ ਬਾਲੇ ਸੰਧੂ ਨੇ ਆਖਿਆ ਗੁਰੂ ਜੀ ਇਸ ਵਚਨ ਕਹਿਣੇ ਤੇ ਕੁੰਭੀ ਨਰਕ ਭੀ ਕਬੂਲ ਹੈ ਪਰ ਅਸੀ ਤਾਂ ਤੇਰੇ ਸਿੱਖ ਹਾਂ ਇਹ ਪੰਜ ਜਣੇਇਕ ਗੁਰੂ ਅੰਗਦ ਇਕ ਭਾਈ ਬਾਲਾ ਸੰਧੂ ਇਕ ਅਜਿੱਤਾ ਰੰਧਾਵਾ ਇਕ ਬੂੜਾ ਕਲਾਲ ਇਕ ਹੋਰ ਸਿੱਖ ਸੀ ਇਹ ਪੰਜੇ ਜਣੇ ਨਾਲ ਰਹੇ ਹੋਰ ਸਭ ਭੱਜ ਗਏ ਤਾਂ ਫੇਰ ਗੁਰੂ ਬਾਬੇ ਨਾਨਕ ਜੀ ਕਹਿਆ ਜੋਤੁਸੀ ਕਿਉਂ ਨਹੀਂ ਜਾਂਦੇਤਾਂਅੱਗੋਂ ਆਖਣ ਲੱਗੇ ਜੀ ਅਸੀ ਤੇਰੇ ਸਿੱਖਹਾਂ ਅਸੀ ਤੈਨੂੰ ਛੱਡਕੇ ਕਿਧਰਜਾਈਏ ਜਿੱਥੋਂ ਉਨਾਂ ਆਖਿਆ ਜੇ ਅਸੀ ਤੇਰੇ ਸਿੱਖਹਾਂ ਤਿੱਥੋਂ ਹੀ ਫੇਰ ਕੱਢ ਕੁਤਕਾ ਪਿਆ ਕਿਉਂਰੇ ਤੁਮ ਕਹਿਤੇ ਹੋ ਹਮ ਤੇਰੇ ਸਿੱਖ ਹਾਂ ਤਾਂ ਉਨਾਂ ਆਖਿਆ ਜੀ ਅਸੀ ਤਾਂ ਤੇਰੇ ਸਿੱਖ ਹਾਂ ਜਿਉਂ ਹੁਕਮ

ਹੋਵਹਿ ਤਿਉਂ ਕਰਹਿ ਤਾਂ ਫੇਰ ਗੁਰੂ ਬਾਬੇ ਕਹਿਆ ਮੇਰਾ ਬਚਨ ਹੈ ਜੋ ਤੁਮ ਕਹੋ ਹਮ ਸਿੱਖ ਨਾਹੀਂ ਤਾਂ ਫੇਰ ਭਾਈ ਬਾਲੇ ਸੰਧੂ ਨੇ ਆਖਿਆ ਜੀ ਭਾਵੇਂ ਮਾਰ ਭਾਵੇਂ ਛੱਡ ਅਸੀ ਤਾਂ ਤੇਰੀਆਂ ਸਭ ਕਬੂਲ ਕਰਕੇ ਤੇਰੇ ਲੜ ਲੱਗੇ ਆਹੇ ਅਸਾਡੇ ਮੂੰਹ ਤੇ ਇਹ ਗੱਲ ਆਖੀ ਨਾਹੀਂ ਜਾਂਦੀ ਤਾਂ ਫੇਰ ਗੁਰੂ ਨਾਨਕ ਜੀ ਆਖਿਆ ਤੁਸੀ ਨਹੀਂ ਆਖੋਗੇ ਤਾਂ ਉਨਾਂ ਸਿੱਖਾਂ ਆਖਿਆ ਸੱਚੇ ਪਾਤਸ਼ਾਹ ਹੋਰ ਕੁਛ ਕਹੋ ਸੋ ਮੰਨੋਂ ਪਰ ਅਸੀ ਤਾਂ ਤੇਰੇ ਸਿੱਖ ਹਾਂ ਤਾਂ ਫੇਰ ਗੁਰੂ ਬਾਬਾ ਨਾਨਕ ਜੀ ਬੋਲਿਆ ਜੋ ਸਿੱਖ ਹੋ ਤਾਂ ਏਹ ਮੜਾ ਖਾਹੋ ਤੁਸਾਨੂੰ ਹੁਕਮ ਹੈ ਤਾਂ ਉਨਾਂ ਪੰਜਾਂ ਸਿੱਖਾਂ ਆਖਿਆ ਜੀ ਹੁਕਮ ਸੱਤ ਹੈ ਏਹ ਮੜਾ ਖਾਂਦੇ ਹਾਂ ਤਾਂ ਫੇਰ ਗੁਰੂ ਬਾਬੇ ਨਾਨਕ ਜੀ ਆਖਿਆ ਖਾਹੋ ਤਾਂ ਏਹ ਪੰਜੇ ਸਿੱਖ ਜਾਇ ਮੜੇ ਦੇ ਉੱਪਰ ਖੜੇ ਹੋਏ ਮੜੇ ਦੇ ਉੱਪਰ ਕਦੀ ਸਿਰ ਵਲ ਜਾਵਣ ਕਦੀ ਪੈਰਾਂ ਦੀ ਵਲ ਜਾਵਣ ਤਾਂ ਫੇਰ ਬਾਬੇ ਜੀ ਆਖਿਆ ਤੁਸੀ ਕਿਆ ਫਿਰਦੇ ਹੋ ਖਾਇ ਨਹੀਂ ਸਕਦੇ ਜੋ ਇਸਦੇ ਦੁਆਲੇ ਦੁਆਲੇ ਫਿਰਦੇ ਹੋ ਤਾਂ ਓਨਾਂ ਆਖਿਆ ਜੀ ਅਸੀ ਇੰਵ ਫਿਰਦੇ ਹਾਂ ਜੇਕਰ ਹੁਕਮ ਹੋਵੇ ਤਾਂ ਸਿਰ ਦੀ ਤਰਫ਼ੋਂ ਖਾਵੇਂ ਹਾਂ ਜੇਕਰ ਹੁਕਮ ਹੋਵੇ ਤਾਂ ਪੈਰਾਂ ਦੀ ਤਰਫ਼ੋਂ ਖਾਵੇ ਹਾਂ ਤਾਂ ਫੇਰ ਸ੍ਰੀ ਗੁਰੂ ਨਾਨਕ ਜੀ ਨੇ ਆਖਿਆ ਪੈਰਾਂ ਦੀ ਤਰਫ਼ੋਂ ਖਾਹੋ ਤਾਂ ਸਿੱਖ ਕਹਿਣੇ ਲਗੇ ਜੀ ਹੁਕਮ ਸੱਤ ਹੈ ਤਾਂ ਏਹ ਬੋਲੇ ਜੇ ਹੁਕਮ ਹੋਵੇ ਤਾਂ ਕਪੜਾ ਨਾਲੇ ਖਾਈਐ ਜੇਕਰ ਹੁਕਮ ਹੋਵੇ ਤਾਂ ਕਪੜਾ ਉਤਾਰ ਕਰ ਖਾਈਐ ਤਾਂ ਫੇਰ ਸ੍ਰੀ ਗੁਰੂ ਬਾਬੇ ਨਾਨਕ ਜੀ ਕਹਿਆ ਜੋ ਕਪੜਾ ਉਤਾਰ ਕਰ ਖਾਵੋ ਤਾਂ ਇਤਨਾ ਹੁਕਮ ਮੰਨ ਕਰ ਸਿੱਖ ਪੰਜੇ ਉਸ ਮੜੇ ਦੀ ਪਵਾਂਦੀ ਆਇ ਖੜੇ ਹੋਏ ਤਾਂ ਗੁਰੂ ਨਾਨਕ ਜੀ ਆਖਿਆ ਵਾਹਿਗੁਰੂ ਆਖ ਕੇ ਕਪੜਾ ਉਤਾਰੋ ਅਰ ਖਾਵੋ ਤਾਂ ਉਨਾਂ ਪੰਜਾਂ ਸਿੱਖਾਂ ਵਾਹਿਗੁਰੂ ਆਖਕਰ ਕਪੜਾ ਉਤਾਰਿਆ ਜਾਂ ਦੇਖਨ ਤਾਂ ਕਿਆ ਦੇਖਨ ਜੋ ਮੋਹਨ ਭੋਗ ਦੀ ਲੋਥ ਭਰੀ ਹੈ ਮੜ ਮੁਰਦਾ ਕੋਈ ਨਹੀਂ ਹੈਗਾ ਤਾਂ ਗੁਰੂ ਅੰਗਦ ਤੇ ਭਾਈ ਬਾਲਾ ਜਟੇਟਾ ਅਤੇ ਬੂੜਾ ਕਲਾਲ ਏਹ ਤੇ ਹੋਰ ਸਿੱਖ ਗੁਰੂ ਬਾਬੇ ਦੇ ਚਰਨੀਂ ਪਏ ਕਹਿਣੇ ਲਗੇ ਹੇ ਗੁਰੂ ਬਾਬਾ ਨਾਨਕ ਜੀ ਤੂੰ ਤਾਂ ਆਪ ਪਰਮੇਸ਼ਰ ਹੈਂ ਅਤੇ ਸੱਚੇ ਪਾਤਸ਼ਾਹ ਏਹ ਕਲਜੁਗ ਹੈ ਜੀਆਂ ਕਾ ਵਿਸਾਹ ਥੋੜਾ ਹੈ ਵਾਸਤੇ ਪਰਮੇਸ਼ਰ ਕੇ ਏਹ ਸਾਂਗ ਬਖਸ਼ੀਏ ਤਾਂ ਫੇਰ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਕਹਿਕਰ ਹੱਸਿਆ ਅਰ ਕਹਿਣੇ ਲਗੇ ਬੱਚਾ ਕਲਜੁਗ ਵਿੱਚ ਸਿੱਖ ਕੋਈ ਕੋਈ ਧਰਮੀ ਰਹਿਨਗੇ ਲੱਖਾਂ ਸਿੱਖਾਂ ਵਿਚੋਂ ਤੁਸਾਂ ਪੰਜਾਂ ਸਿੱਖਾਂ ਦਾ ਵਿਸਾਹ ਟਿਕਿਆ ਹੈ ਸੁਣੋ ਬੱਚਾ ਸਿੱਖੀ ਕਲਜੁਗ ਵਿੱਚ ਦੂਰ ਹੋਵੇਗੀ ਪਰ ਧੰਨ ਤੁਸਾਡੀ ਮਤ ਹੈ ਤਾਂ ਗੁਰੂ ਅੰਗਦ ਜੀ ਜਾਇ ਕਰ ਪੈਰਾਂ ਤੇ ਢਹਿ ਪਿਯਾ ਤਾਂ ਫੇਰ ਸ੍ਰੀ ਗੁਰੂ ਬਾਬਾ ਨਾਨਕ ਜੀ ਬੋਲਿਆ ਜਾਹ ਅੰਗਦਾ ਜੋ ਕੁਛ ਮੇਰੇ ਪਾਸ ਹੈ ਸੋ ਮੈਂ ਤੈਨੂੰ ਬਖ਼ਸ਼ਿਆ ਹਉਂ ਸੋ ਤੂੰ ਤੂੰ ਸੋ ਹਉਂ ਤਾਂ ਫੇਰ ਗੁਰੂ ਬਾਬਾ ਨਾਨਕ ਜੀ ਬੋਲਿਆ ਸੁਨ ਬੱਚਾ ਅੰਗਦਾ ਹੁਣ ਤੂੰ ਜਾਹ ਤੂੰ ਨਾਲ ਦੀ ਲਾਇਕ ਨਾਹੀਂ ਤੂੰ ਹੁਣ ਗੁਰੂ ਹੋਯਾ ਜੱਗ ਤੇਰਾ ਚੇਲਾ ਹੋਵੇਗਾ ਤਾਂ ਫੇਰ ਏਹ ਤ੍ਰੈਹ ਜਣੇ ਬੋਲੇ ਅਤੇ ਬਾਲਾ ਚੁੱਪ ਕਰ ਰਹਿਆ ਜੁ ਅਸਾਡਾ ਕੀ ਰਾਹ ਹੈ ਤਾਂ ਫਰ ਸ੍ਰੀ ਗੁਰੂ ਬਾਬਾ ਨਾਨਕ ਜੀ ਬੋਲਿਆ ਬਚਨ ਕੀਤਾ ਤੁਸਾਂ ਦੋਹਾਂ ਜੋਗ ਖ਼ੁਸ਼ੀ ਭਾਰੀ ਦਿੱਤੀ ਅਤੇ ਭਾਈ

ਬਾਲਾ ਜਟੇਟਾ ਅਸਾਡੇ ਨਾਲ ਜਾਏਗਾ ਕਿਉਂ ਜੋ ਮੇਰਾ ਤੇ ਭਾਈ ਬਾਲੇ ਦਾ ਬਚਨ ਹੈ ਜਿੱਥ ਭਾਈ ਮਰਦਾਨੇ ਬਿਖ ਫਲ ਖਾਏ ਸੇ ਤਿੱਥੇ ਮੈਂ ਬਚਨ ਕੀਤਾ ਸੀ ਤਾਂ ਅੰਗਦ ਜੀ ਅਰਦਾਸ ਕੀਤੀ ਸੱਚੇ ਪਾਤਸ਼ਾਹ ਜੋ ਤੇਰੇ ਲੜ ਲਗੀ ਹੈ ਤਿਨਾਂ ਸਭਨਾਂ ਦੀ ਰੱਖ ਤਾਂ ਫੇਰ ਗੁਰੂ ਬਾਬੇ ਆਖਿਆ ਬੱਚਾ ਅੰਗਦਾ ਤੇਰੇ ਪਿੱਛੇ ਮੈਂ ਸਭ ਬਖ਼ਸ਼ੀ ਸੁਣ ਬੱਚਾ ਤੂੰ ਹੁਣ ਘਰ ਜਾਹ ਹਉਂ ਅੱਠੇ ਪਹਿਰ ਤੇਰੇ ਨਾਲ ਹਾਂ ਤਾਂ ਫੇਰ ਗੁਰੂ ਬਾਬੇ ਨਾਨਕ ਉਨਾਂ ਸਿੱਖਾਂ ਦੀ ਲਈ ਸਾਂਗ ਬਖ਼ਸ਼ਿਆ ਤੇ ਆਪਣੇ ਘਰ ਕਰਤਾਰਪੁਰ ਆਯਾ ॥ ਬੋਲੋ ਭਾਈ ਜੀ ਵਾਹਿਗੁਰੂ ॥

## ਸਾਖੀ ਹੋਰ ਚਲੀ

ਸੰਮਤ ਪੰਦ੍ਹ ਸੈ ਛਿਆਨਵਿਆਂ ਵਿਚ ਗੁਰੂ ਸਾਂਗ ਬਖ਼ਸ਼ ਕੇ ਗੁਰੂ ਅੰਗਦ ਨੋਂ ਪਾਤਿਸ਼ਾਹੀ ਦਿੱਤੀ ਬਾਬਾ ਨਾਨਕ ਦੇਵ ਇਕ ਨਲੀਏਰ ਲੈ ਕਰ ਪੈਰੀਂ ਪਿਯਾ ਤਾਂ ਫੇਰ ਗੁਰੂ ਨਾਨਕ ਜੀ ਗੁਰੂ ਅੰਗਦ ਨੂੰ ਕਹਿਆ ਬੱਚਾ ਇਥੋਂ ਭੱਜ ਜਾਹ ਤਾਂ ਅੰਗਦ ਅਰਦਾਸ ਕੀਤੀ ਜੀ ਤੇਰੇ ਪੈਰਾਂ ਨਾਲ ਰਹਾਂ ਹਉਂ ਕਿੱਥੇ ਜਾਈਂ ਤੇਰਾ ਦਰਸ਼ਨ ਰੱਜਕੇ ਕਰੀਂ ਤਾਂ ਫੇਰ ਗੁਰੂ ਨਾਨਕ ਜੀ ਆਖਿਆ ਜਾਹ ਬੱਚਾ ਤੇਰਾ ਦਰਸ਼ਨ ਸੋ ਮੇਰਾ ਦਰਸ਼ਨ ਤੂੰ ਖਡੂਰ ਜਾਇ ਇਕ ਨਿਹਾਲਾ ਜੱਟ ਜਾਤ ਦਾ ਰੰਧਾਵਾ ਹੈ ਉਸਦੇ ਘਰ ਜਾਵੀਂ ਓਹ ਤੇਰਾ ਸਿੱਖ ਹੈ ਜਿੱਥੇ ਮੈਂ ਹੁੰਦਾ ਹਾਂ ਤਿੱਥੇ ਮੈਨੂੰ ਓਹ ਢੂੰਡ ਲੈਂਦਾ ਹੈ ਇਥੇ ਤੈਨੂੰ ਸ੍ਰੀਚੰਦ ਤੇ ਲਖਮੀਦਾਸ ਤੰਗ ਕਰਨਗੇ ਤੂੰ ਨਿਹਾਲੇ ਦੇ ਘਰ ਜਾ ਰਹੁ ਤਾਂ ਗੁਰੂ ਅੰਗਦ ਬਚਨ ਮੰਨ ਕਰ ਖਡੂਰ ਆਯਾ ਜਾਇ ਨਿਹਾਲੇ ਦੇ ਘਰ ਵੜਿਆ ਤਾਂ ਅੱਗੇ ਨਿਹਾਲਾ ਗੋਹਾ ਥਪਦਾ ਸੀ ਨਿਹਾਲੇ ਡਿੱਠਾ ਜੋ ਗੁਰੂ ਅੰਗਦ ਆਯਾ ਹੈ ਪਰ ਵੱਡੀ ਜੋਤ ਵਿਚ ਆਯਾ ਹੈ ਜੋਤਿ ਸਭ ਇਸ ਵਿੱਚ ਜਾਇ ਰਹੀ ਹੈ ਤਾਂ ਨਿਹਾਲਾ ਆਯਾ ਆਇਕਰ ਚਰਨਾਂ ਤੇ ਢਹਿ ਪਿਆ ਤਾਂ ਨਿਹਾਲੇ ਪੁੱਛਿਆ ਜੀ ਨਾਨਕ ਜੀ ਸਮਾਣੇ ਤਾਂ ਗੁਰੂ ਅੰਗਦ ਆਖਿਆ ਜੀ ਨਹੀਂ ਸਮਾਣੇ ਅਰ ਮੈਨੂੰ ਹੁਕਮ ਹੋਯਾ ਹੈ ਜੋ ਨਿਹਾਲੇ ਰੰਧਾਵੇ ਜੱਟ ਦੇ ਘਰ ਜਾਇ ਛਿਪ ਜਿੱਥੇ ਕੋਈ ਨਾਂ ਜਾਣੇ ਤਿਥੈ ਮੇਰੇ ਤਾਈਂ ਛਿਪਾਇ ਤਾਂ ਨਿਹਾਲੇ ਜੱਟ ਨੇ ਹੱਥ ਧੋਤੇ ਅੰਦਰ ਲੈ ਗਿਆ ਜਿੱਥੇ ਅੰਧੇਰੀ ਕੋਠੜੀ ਸੀ ਤਿੱਥੇ ਬੈਠਾਯਾ ਕਹਿਆ ਜੀ ਸੱਚੇ ਪਾਤਸ਼ਾਹ ਜੀ ਇੱਥੇ ਛਿਪੀਐ ਰਾਤ ਦਿਨ ਏਥੇ ਹੀ ਛਿਪੇ ਬੈਠੇ ਰਹੀਐ ਬਾਹਰ ਨਿਕਲ ਨਾਹੀਂ ਜੋ ਕੰਮ ਆਖਣ ਸੋ ਨਿਹਾਲਾ ਕਰੇ ਕਹਿਨ ਹੋਰ ਕਿਸੇ ਨੂੰ ਖ਼ਬਰ ਨਾਹੀਂ ਕਰਨੀ ਗੁਰੂ ਅੰਗਦ ਜੀ ਬੈਠੇ ਰਹਿਣ ਅਤੇ ਗੁਰੂ ਬਾਬੇ ਨਾਨਕ ਜੀ ਅੰਗਦ ਨੋਂ ਵਿਦਾ ਕਰਕੇ ਭਾਈ ਬਾਲੇ ਨੂੰ ਵਿਦਾ ਕਰਿਆ ਤਾਂ ਭਾਈ ਬਾਲਾ ਅਪਣੇ ਘਰ ਗਿਆ ਫੇਰ ਅਜਿੱਤੇ ਰੰਧਾਵੇ ਤੇ ਬੂੜੇ ਕਲਾਲ ਨੂੰ ਵਿਦਾ ਕੀਆ ਤਾਂ ਉਨਾਂ ਮੱਥਾ ਟੇਕਿਆ ਤਾਂ ਸ੍ਰੀ ਗੁਰੂ ਜੀ ਖ਼ੁਸ਼ੀ ਕੀਤੀ ਤਾਂ ਗੁਰੂ ਬਾਬਾ ਨਾਨਕ ਜੀ ਦੇ ਪਾਸ ਇਕ ਸਿੱਖ ਅਤੇ ਇਕ ਕਮਲਾ ਸਿੱਖ ਰਹਿਨ ਲਗੇ ਤਾਂ ਕਮਲਾ ਨਿਤਾ ਪ੍ਰਤਿ ਘਾਹ ਨੂੰ ਜਾਂਦਾ ਸੀ ਤਾਂ ਇਕ ਦਿਨ ਕਮਲਾ ਜੋ ਘਾਹ ਨੂੰ ਗਿਆ ਮਹੀਂ ਗਾਈਂ ਦੇ ਕੰਮ ਵਾਸਤੇ ਗਿਆ ਤਾਂ ਚਾਰ ਜੋਗੀ ਆਇ ਖੜੇ ਹੋਏ ਤਾਂ ਕਮਲੇ ਪਾਸੋਂ ਪੁੱਛਨ ਲੱਗੇ ਜੋ ਗੁਰੂ ਨਾਨਕ ਤਪਾ ਭਗਤ ਹੈ ਸੋ ਏਥੇ ਹੀ ਰਹਿੰਦਾ ਹੈ ਤਾਂ ਅੱਗੋਂ

ਕਮਲੇ ਆਖਿਆ ਜੀ ਏਥੇ ਹੀ ਰਹਿੰਦਾ ਹਾਂ ਤਾਂ ਫੇਰ ਕਮਲੇ ਨੂੰ ਜੋਗੀਆਂ ਆਖਿਆ ਤੂੰ ਨਾਨਕ ਨੋਂ ਜਾਣਦਾ ਹੈਂ ਤਾਂ ਕਮਲੇ ਆਖਿਆ ਜੀ ਮੈਂ ਤਾਂ ਗੁਰੂ ਨਾਨਕ ਜੀ ਕਾ ਸਿੱਖ ਹਾਂ ਤਾਂ ਜੋਗੀਆਂ ਨੇ ਆਖਿਆ ਇਕ ਅਸਾਡਾ ਸਨੇਹਾ ਨਾਨਕ ਜੀ ਪਾਸ ਲੈ ਜਾਹ ਤਾਂ ਕਮਲੇ ਕਹਿਆ ਜੀ ਕਹੀਏ ਤਾਂ ਜੋਗੀਆਂ ਆਖਿਆ ਜੋ ਅਸਾਡੀ ਚੁਟਕੀ ਸ੍ਰੀ ਗੁਰੂ ਨਾਨਕ ਨੂੰ ਲੈ ਜਾਹ ਤਾਂ ਕਮਲੇ ਆਖਿਆ ਜੀ ਘਾਹ ਮਾਰ ਲਈਂਗਾ ਤਾਂ ਜਾਵਾਂਗਾ ਤਾਂ ਜੋਗੀਆਂ ਆਖਿਆ ਘਾਹ ਅਸੀ ਮਾਰਦੇ ਹਾਂ ਤਾਂ ਉਨਾਂ ਜੋਗੀਆਂ ਨਜ਼ਰ ਕੀਤੀ ਘਾਹ ਢੇਰ ਹੋਇ ਗਿਆ ਵੱਡੀ ਪੰਡ ਘਾਹ ਦੀ ਬੰਨ੍ਹ ਕੇ ਕਮਲੇ ਦੇ ਸਿਰ ਦਿੱਤੀਆਨੇ ਅਤੇ ਨਾਲੇ ਬਿਭੂਤ ਦੀ ਚੁਟਕੀ ਭੀ ਦਿੱਤੀ ਤੇ ਆਖਿਆ ਜੋ ਆਖੀਂ ਜੋਗੀ ਦੇ ਗਏ ਹੈਨ ਤਾਂ ਕਮਲੇ ਭਰੀ ਘਾਹ ਦੀ ਆਣ ਸੁੱਟੀ ਤਾਂ ਅੱਗੋਂ ਸ੍ਰੀ ਗੁਰੂ ਬਾਬੇ ਨਾਨਕ ਜੀ ਆਖਿਆ ਆਉ ਕਮਲਿਆ ਤੁਰਤ ਹੀ ਆਇ ਗਿਆ ਹੈਂ ਤਾਂ ਕਮਲੇ ਆਖਿਆ ਜੀ ਸੱਚੇ ਪਾਤਸ਼ਾਹ ਇਕ ਵਾਰ ਜੋਗੀਸ਼ਰ ਓਥੇ ਆਏ ਸਨ ਓਨਾ ਪੁੱਛਿਆ ਜੋ ਨਾਨਕ ਤਪਾ ਏਥੇ ਹੀ ਰਹਿੰਦਾ ਹੈ ਤਾਂ ਮੈਂ ਆਖਿਆ ਜੀ ਹਉਂ ਤਪੇ ਕਾ ਸੇਵਕ ਹਾਂ ਤਾਂ ਓਨਾਂ ਆਖਿਆ ਇਕ ਸਨੇਹਾ ਨਾਨਕ ਪਾਸ ਅਸਾਡਾ ਲੈ ਜਾਹ ਤਾਂ ਮੈਂ ਆਖਿਆ ਜੀ ਘਾਹ ਲੈਕੇ ਜਾਵਾਂਗਾ ਤਾਂ ਸਨੇਹਾ ਲੈ ਜਾਵਾਂਗਾ ਤਾਂ ਉਨਾਂ ਜੋਗੀਆਂ ਦੀ ਨਜ਼ਰ ਨਾਲ ਘਾਹ ਢੇਰ ਹੋਇ ਪਿਆ ਮੇਰੇ ਸਿਰ ਭਰੀ ਬੰਨ੍ਹ ਦਿੱਤੀਆਨੇ ਅਤੇ ਇਕ ਚੁਟਕੀ ਭੀ ਦਿੱਤੀਆਨੇ ਫੇਰ ਆਪ ਕਿਥਾਈਂ ਛਪਨ ਹੋਇਗਏ ਤਾਂ ਫੇਰ ਕਮਲੇ ਨੂੰ ਗੁਰੂ ਬਾਬੇ ਨਾਨਕ ਜੀ ਆਖਿਆ ਅਸਾਡਾ ਸਨੇਹਾ ਅਸਾਨੂੰ ਦੇਹ ਦੇਖਾਂ ਕੇਹਾ ਸਨੇਹਾ ਆਂਦਾ ਹਈ ਤਾਂ ਕਮਲੇ ਚੁਟਕੀ ਬਿਭੂਤ ਦੀ ਦਿੱਤੀ ਤਾਂ ਬਾਬੇ ਜੀ ਲੈ ਲੀਤੀ ਤਾਂ ਗੁਰੂ ਨਾਨਕ ਜੀ ਆਖਿਆ ਸੁਣ ਭਾਈ ਬਾਲਿਆ ਅਸਾਡੇ ਚੱਲਣ ਦੀ ਵਸਤ ਕਮਲੇ ਆਂਦੀ ਹੈ ਤਾਂ ਭਾਈ ਬਾਲੇ ਆਖਿਆ ਮਿਹਰਵਾਨ ਕਿੱਧਰ ਨੂੰ ਚਲਦਾ ਹੈਂ ਤਾਂ ਸ੍ਰੀ ਗੁਰੂ ਬਾਬੇ ਆਖਿਆ ਭਾਈ ਬਾਲਾ ਵੱਡਾ ਚੱਲਣ ਹੋਇਆ ਏਹ ਬਿਭੂਤ ਕੀ ਚੁਟਕੀ ਕਮਲੇ ਆਂਦੀ ਹੈ ਤਾਂ ਭਾਈ ਬਾਲੇ ਆਖਿਆ ਗੁਰੂ ਜੀ ਮੈਂ ਨਾਲ ਤੇਰਾ ਬਚਨ ਹੈ ਮੈਨੂੰ ਨਾਲੇ ਲੈ ਚਲਣਾ ਤਾਂ ਗੁਰੂ ਬਾਬੇ ਨਾਨਕ ਜੀ ਕਹਿਆ ਤੈਨੂੰ ਨਾਲੇ ਹੀ ਲਵਾਂਗਾ ਤਾਂ ਭਾਈ ਬਾਲਾ ਨਾਲ ਲੀਤਾ ਅਤੇ ਲਖਮੀਦਾਸ ਅਤੇ ਸ੍ਰੀਚੰਦ ਹੋਰਾਂ ਨੂੰ ਆਖ ਭੇਜਿਆ ਜੋ ਅਸੀ ਪੱਖੋਕੇ ਰੰਧਾਵੇ ਜਾਇ ਚਲਾਣਾ ਕਰਦੇ ਆਹੇ ਤਾਂ ਲਖਮੀਦਾਸ ਤੇ ਸਿਰੀਚੰਦ ਨੂੰ ਖ਼ਬਰ ਹੋਈ ਤਾਂ ਓਨਾਂ ਆਖਿਆ ਜਾਹ ਵੇ ਕਮਲਿਓ ਸਿੱਖੋ ਕਦੀ ਕੋਈ ਏਵੇਂ ਭੀ ਚਲਿਆ ਹੈ ਤਾਂ ਗੁਰੂ ਬਾਬਾ ਨਾਨਕ ਜੀ ਕਰਤਾਰ ਕਰਤਾਰ ਕਰਕੇ ਵਿਦਾ ਹੋਕਰ ਚਲੇ ਬੋਲੋ ਭਾਈ ਜੀ ਵਾਹਿਗੁਰੂ ਸਾਖੀ ਹੋਰ ਚਲੀ ॥

## ਸਾਖੀ ਹੋਰ ਚਲੀ

ਤਾਂ ਸ੍ਰੀ ਗੁਰੂ ਬਾਬਾ ਨਾਨਕ ਜੀ ਰਾਵੀ ਨਦੀ ਕੇ ਕਿਨਾਰੇ ਆਏ ਪੱਖੋਕੇ ਰੰਧਾਵੇ ਆਇਨਿਕਲੇ ਕਮਲੇ ਨੂੰ ਭੀ ਨਾਲੋਂ ਵਿਦਾ ਕੀਤਾ ਇਕ ਭਾਈ ਬਾਲਾ ਨਾਲ ਰੱਖਿਆ ਸਧਾਰਣ ਸਿੱਖ ਦੇ ਘਰ ਆਇ ਵੜੇ ਗੁਰੂ ਬਾਬੇ ਜੀ ਕੀ ਰਹਿਤ ਕੇਹੀ ਸੀ ਇਕ ਚਾਦਰ ਤੇੜ ਭੇ ਇਕ ਚਾਦਰ

ਉੱਪਰ ਅਤੇ ਇਕ ਕੱਪੜਾ ਸਿਰ ਤੇ ਤਾਂ ਸਧਾਰਣ ਆਇ ਪੈਰੀਂ ਪਿਆ ਤਾਂ ਗੁਰੂ ਬਾਬੇ ਨਾਨਕ ਜੀ ਆਖਿਆ ਸਧਾਰਨਾ ਹਉਂ ਸਮਾਂਵਦਾਂ ਹਾਂ ਤੂੰ ਚਲਾਣੇ ਦੀ ਸਮੱਗ੍ਰੀ ਲੈ ਆਉ ਤਾਂ ਸਧਾਰਣ ਦੀ ਮਾਉਂ ਆਖਿਆ ਤਪਾ ਜੀ ਤੈਂ ਮੇਰੇ ਨਾਲ ਕਰਾਰ ਸੀ ਹਉਂ ਸਧਾਰਨ ਕੇ ਦਹੀਂ ਵੜੇ ਖਾਇਕਰ ਚਲਾਂਗਾ ਤਾਂ ਏਹ ਕਹਿ ਕਰ ਗੁਰੂ ਬਾਬੇ ਜੀ ਨੇ ਆਖਿਆ ਅਠਾਰਾਂ ਦਿਨਾਂ ਨੂੰ ਸਰਾਧ ਹੈਨ ਨਉਮੀ ਕਾ ਸਰਾਧ ਸਧਾਰਨ ਕੇ ਪਿਉਦਾ ਹੈ ਸੋ ਉਸ ਦੇ ਦਹੀਂ ਵੜੇ ਖਾਇ ਕਰ ਦਸਮੀ ਕੋ ਚਲਾਂਗੇ ਤਾਂ ਇਤਨੇ ਕਹਿਨੇ ਨਾਲ ਧੁੰਮ ਪੈ ਗਈ ਤਾਂ ਅਜਿੱਤੇ ਨੇ ਸੁਣਕਰ ਗੁਰੂ ਨਾਨਕ ਜੀ ਕੋ ਆਇ ਮੱਥਾ ਟੇਕਿਆ ਅਤੇ ਕਹਿਆ ਹੇ ਸੱਚੇ ਪਾਤਸ਼ਾਹ ਏਹ ਕੀ ਕਾਰਣ ਕਰਨੇ ਲਗੇ ਹੋ ਫੇਰ ਭਾਈ ਬੁੱਢਾ ਭੀ ਆਯਾ ਅਤੇ ਧੀਰੂ ਨਾਈ ਭੀ ਆਯਾ ਅਤੇ ਬੂੜਾ ਕਲਾਲ ਭੀ ਆਯਾ ਤਾਂ ਫੇਰ ਗੁਰੂ ਬਾਬੇ ਨਾਨਕ ਜੀ ਆਖਿਆ ਲਖਮੀਦਾਸ ਅਤੇ ਸ੍ਰੀਚੰਦ ਨੂੰ ਸਦਵਾਓ ਮੈਂ ਸਮਾਂਵਦਾ ਹਾਂ ਤਾਂ ਸਧਾਰਣ ਆਖਿਆ ਜੀ ਸਿਰੀਚੰਦ ਹੋਰੀ ਕਿੱਥੇ ਹੈਨ ਤਾਂ ਗੁਰੂ ਜੀ ਕਹਿਆ ਕਰਤਾਰਪੁਰ ਹੈਨ ਤਾਂ ਲਖਮੀਦਾਸ ਤੇ ਸਿਰੀਚੰਦ ਭੀ ਆਏ ਪੱਖੋਕੇ ਰੰਧਾਵੇ ਆਇਕਰ ਮੱਥਾ ਟੇਕ ਕਰ ਸ਼ਿਕਾਰ ਚੜ੍ਹ ਗਏ ਤਾਂ ਫੇਰ ਗੁਰੂ ਬਾਬਾ ਜੀ ਬੋਲਿਆ ਜੋ ਸ੍ਰੀਚੰਦ ਤੇ ਲਖਮੀਦਾਸ ਕਿੱਧਰ ਗਏ ਹੈਨ ਤਾਂ ਉਨਾ ਸਿੱਖਾਂ ਆਖਿਆ ਜੀ ਸ਼ਿਕਾਰ ਗਏ ਹੈਨ ਤਾਂ ਫੇਰ ਗੁਰੂ ਬਾਬੇ ਨਾਨਕ ਆਖਿਆ ਜਾਓ ਭਾਈ ਸਿੱਖੋ ਤੁਸੀ ਜਾਇਕਰ ਸੱਦ ਲੈ ਆਓ ਤਾਂ ਸਿੱਖ ਉਠਕਰ ਸੱਦਨੇ ਨੂੰ ਗਿਆ ਤਾਂ ਬਾਬੇ ਆਖਿਆ ਸਧਾਰਣਾ ਹਉਂ ਚਲਦਾ ਹਾਂ ਜੋ ਮੰਗਣਾ ਹੈਈ ਸੋ ਮੰਗ ਲੈ ਤਾਂ ਸਧਾਰਣ ਆਖਿਆ ਜੀ ਆਗਰੇ ਮੇਰਾ ਕੁੜਮ ਬੰਦੀਖ਼ਾਨੇ ਹੈ ਸੋ ਛੁੱਟੇ ਮਾਂ ਬਲੇ ਬਦਲੇ ਬੰਦੀਖ਼ਾਨੇ ਹੈ ਤਾਂ ਫੇਰ ਸ੍ਰੀ ਗੁਰੂ ਬਾਬੇ ਨਾਨਕ ਜੀ ਆਖਿਆ ਬੱਚਾ ਸਧਾਰਣਾ ਕੁਛ ਅਜੇਹਾ ਮੰਗ ਜੋ ਕੰਮ ਆਵੀ ਤਾਂ ਫੇਰ ਸਧਾਰਣ ਬੋਲਿਆ ਜੀ ਮੇਰਾ ਕੁੜਮ ਛੁੱਟੇ ਤਾਂ ਗੁਰੂ ਬਾਬਾ ਜੀ ਫੇਰ ਚੁਪ ਕਰ ਰਹਿਆ ਤਾਂ ਕਹਿਆ ਭਾਈ ਸਧਾਰਣਾ ਤੁਧ ਮੇਰੀ ਸੇਵਾ ਬਹੁਤ ਕੀਤੀ ਸੀ ਕੁਛ ਅਜੇਹਾ ਮੰਗਦੋਂ ਤੇਰੇ ਕੰਮ ਆਂਵਦਾ ਤਾਂ ਸਧਾਰਣ ਆਖਿਆ ਗੁਰੂ ਜੀ ਮੇਰਾ ਕੁੜਮ ਛੁੱਟੇ ਹੋਰ ਮੈ ਕੁਛ ਨਹੀਂ ਮੰਗਦਾ ਤਾਂ ਫੇਰ ਗੁਰੂ ਬਾਬੇ ਜੀ ਆਖਿਆ ਜਾਹ ਤੇਰਾ ਕੁੜਮ ਛੁਟਿਆ ਆਜ ਸੰਮਤ ੧੫੯੭ ਅੱਸੂ ਸੁਦੀ ਦਸਮੀ ਕੋ ਬਾਬਾ ਨਾਨਕ ਜੀ ਜੋਤੀ ਜੋਤ ਸਮਾਣੇ ਪਹਿਰ ਦਿਨ ਚੜ੍ਹੇ ਬਾਬਾ ਨਾਨਕ ਜੀ ਸਮਾਣੇ ਤਾਂ ਲੋਕ ਬਹੁਤ ਜੁੜ ਗਏ ਤਿਨਾਂ ਆਖਿਆ ਸ੍ਰੀਚੰਦ ਤੇ ਲਖਮੀਦਾਸ ਨੂੰ ਸਦਾਇ ਲੈਹੋ ਨਾਨਕ ਤਪਾ ਸਮਾਣਾ ਹੈ ਤਾਂ ਸਧਾਰਣ ਨੇ ਢਾਹਿ ਮਾਰੀ ਪਿੱਛੋਂ ਆਖਣ ਲੱਗਾ ਜੀ ਮੈਂ ਮੁੱਠਾ ਮੈਨੂੰ ਹੱਥ ਕੁਛ ਨਾ ਆਯਾ ਇਸ ਗੁਰੂ ਨਾਨਕ ਖਤ੍ਰੀ ਦੀ ਸੇਵਾ ਪਿਛੇ ਮੈਂ ਘਰ ਭੀ ਉਜਾੜਿਆ ਅਤੇ ਇਨੇ ਚਿਰਾਂ ਨੂੰ ਭਾਈ ਬਾਲੇ ਜਟੇਟੇ ਨੇ ਆਣ ਪੇਟੀ ਮਾਰੀ ਕਹਿਣ ਲੱਗਾ ਮੇਰੇ ਸਾਹਿਬਾ ਆਪਣਾ ਬਚਨ ਸਮਾਲ ਮੈਨੂੰ ਨਾਲੇ ਲੈ ਚਲ ਭਲੀ ਮੇਰੀ ਸਾਰ ਕੀਤੀਆ ਹੈਈ ਮੇਰੇ ਸਾਹਿਬਾ ਹਾਇ ਹਾਇ ਭਾਈ ਬਾਲਾ ਕਰਦਾ ਸੀ ਤਾਂ ਬਾਬਾ ਨਾਨਕ ਜੀ ਉਠ ਬੈਠਾ ਆਖਣ ਲੱਗਾ ਪਹਿਲੋਂ ਤਾਂ ਸਧਾਰਣ ਨੂੰ ਸੱਦ ਲਿਆਵਹੁ ਤਾਂ ਸਧਾਰਣ ਆਯਾ ਤਾਂ ਗੁਰੂ ਬਾਬੇ ਨਾਨਕ ਆਖਿਆ ਸਧਾਰਣਾ

ਮੈਂ ਤੈਨੂੰ ਕੁਛ ਨਾਹੀਂ ਦਿੱਤਾ ਜਾਂ ਮੈਂ ਤੈਨੂੰ ਆਖਿਆ ਕਿਛ ਮੰਗ ਤਾਂ ਤੈਂ ਆਖਿਆ ਮੇਰਾ ਕੁੜਮ ਆਗਰੇ ਬੰਦੀਖ਼ਾਨੇ ਹੈ ਸੋ ਛੁੱਟੇ ਤੇਰਾ ਕੁੜਮ ਤਾਂ ਛੁੱਟਾ ਤੇਰਾ ਬੁਰਾ ਹਾਲ ਹੋਵੀਗਾ ਜੋ ਕੂੜ ਬੋਲੇਂਗਾ ਤੇ ਅੱਗੋਂ ਸਧਾਰਣ ਆਖਿਆ ਜੀ ਸੱਚੇ ਪਾਤਸ਼ਾਹ ਮੈਂ ਏਹੋ ਮੰਗਿਆ ਤਾਂ ਗੁਰੂ ਬਾਬਾ ਜੀ ਬੋਲਿਆ ਜੋ ਭਾਈ ਬਾਲਾ ਬਾਹਰ ਕੁਰਲਾਂਵਦਾ ਹੈ ਉਸਨੂੰ ਅੰਦਰ ਸੱਦੋ ਤਾਂ ਭਾਈ ਬਾਲਾ ਜਟੇਟਾ ਆਯਾ ਤਾਂ ਸ੍ਰੀ ਗੁਰੂ ਬਾਬੇ ਨਾਨਕ ਜੀ ਆਖਿਆ ਬਚਾ ਤੂੰ ਸਾਡੇ ਨਾਲੇ ਹੀ ਰਹੇਂਗਾ ਮੇਰਾ ਬੇਟਾ ਤੂੰ ਝੂਰ ਨਾਹੀਂ ਤੂੰ ਮੇਰੇ ਨਾਲ ਹੀ ਰਹੇਂਗਾ ਤੂੰ ਮੇਰੇ ਆਗੇ ਹਰਿਜਸ ਕਰਦਾ ਚਲੀਂ ਤੁਧ ਨੂੰ ਹਉਂ ਛਡਦਾ ਨਾਹੀਂ ਤਾਂ ਇਤਨੀਆਂ ਗੱਲਾਂ ਕਹਿਕਰ ਬਾਲੇ ਕੋ ਗੁਰੂ ਧੀਰਜ ਦੇਤੇ ਭਏ ਤੇ ਕਹਾ ਬਾਲਾ ਤੂੰ ਜੋ ਕਹਿੰਦਾ ਹੈਂ ਕਿ ਮੈਂ ਹੁਨ ਜਾਂਵਾਂ ਤਾਂ ਤੂੰ ਕੁਛ ਕਾਲ ਸਾਡੇ ਪਾਸਰਹੁ ਅਤੇ ਅਸਾਂ ਇਕ ਚੋਜ ਕਰਨਾ ਹੈ ਜੇ ਤੂੰ ਅਸਾਡਾ ਕਹਿਆ ਮੰਨੇ ਤਾਂ ਤੂੰ ਏਥੇ ਰਹੀਂ ਅਤੇ ਤੇਰੇ ਪਾਸ ਜੋ ਸਿੱਖ ਰਲਕੇ ਆਵਨਗੇ ਤੇ ਤੇਰੇ ਪਾਸੋਂ ਪੁੱਛਨਗੇ ਤਾਂ ਤੂੰ ਕਹੀਂ ਭਾਈ ਗੁਰੂ ਜੀ ਸਮਾਇ ਗਏ ਹੈਨ ਅਤੇ ਜੋ ਕੁਛ ਤੈਨੂੰ ਕੰਮ ਹੋਵੇ ਤਾਂ ਮਨ ਵਿਚ ਸਾਨੂੰ ਯਾਦ ਕਰੀਂ ਅਸੀ ਓਸੇ ਵਕਤ ਤੇਰੇ ਕੋ ਦਰਸ਼ਨ ਦੇਵਾਂਗੇ ਔਰ ਸਭ ਧਰਮਸਾਲਾ ਦੀ ਖ਼ਬਰਦਾਰੀ ਰਖਣੀ ਤੇ ਜੋ ਆਇਕਰ ਪੁੱਛੇ ਤਾਂ ਕਹਿਣਾ ਗੁਰੂ ਜੀ ਕਾ ਕੁਛ ਪਤਾ ਨਹੀਂ ਖ਼ਬਰ ਨਹੀਂ ਸਮਾਇ ਗਏ ਹੈਨ ਕਿ ਖ਼ਬਰ ਨਹੀਂ ਕਿਸੇ ਧਰਤੀ ਦਾ ਸੈਲ ਕਰਨ ਕੋ ਗਏ ਹੈਨ ਤੇ ਸਭ ਕੋ ਕਹਿਣਾ ਜੋ ਨਾਮ ਜਪੋ ਤੇ ਸ਼ਬਦ ਪੜ੍ਹੋ ਤੇ ਸ਼ੋਕ ਕੋਈ ਨਾ ਕਰੇ ਗੁਰੂ ਹਾਜ਼ਰਾ ਹਜ਼ੂਰ ਹੈ ਜਹਾਂ ਕਹਾਂ ਸਿੱਖਾਂ ਕੋ ਲੋੜ ਹੋਵੇ ਸੋ ਗੁਰੂ ਕੇ ਅੱਗੇ ਪ੍ਰਾਰਥਨਾ ਕਰਨ ਤਾਂ ਹਾਜ਼ਰ ਹੋਵਾਂਗੇ ਸੁਣ ਬਾਲਾ ਤੇਰਾ ਤੇ ਸਾਡਾ ਤੇ ਮਰਦਾਨੇ ਦਾ ਤਾਂ ਕਦਾਚਿਤ ਨਹੀਂ ਵਿਯੋਗ ਹੋਣਾ ਕਿਉਂ ਜੋ ਅਸਾਂ ਜੋ ਕੰਮ ਮਾਤਲੋਕ ਵਿੱਚ ਕਰਨਾ ਸੀ ਅਤੇ ਨਿਰੰਕਾਰ ਜੀ ਕੀ ਸਾਨੂੰ ਜੋ ਆਗਿਆ ਹੈ ਸੋ ਤਾਂ ਅਸਾਂ ਓਹ ਕੰਮ ਕੀਤੇ ਹੈਨ ਸੰਪੂਰਨ ਸਭ ਕਾ ਸਫ਼ਰ ਵੀ ਕਰਾ ਹੈ ਅਤੇ ਕਈ ਪੁਰਖ ਪਰਮੇਸ਼ਰ ਜੀ ਕੋ ਜਾਣਦੇ ਨਹੀਂ ਸਨ ਸੋ ਉਨ ਪਾਥਰਾਂ ਕੋ ਸ੍ਰੀ ਨਿਰੰਕਾਰ ਜੀ ਕੇ ਬਲ ਕਰਕੇ ਉਨਾਂ ਉੱਪਰ ਸਾਯਾ ਪਾਯਾ ਸੁਣ ਬਾਲਾ ਦੇਵ ਦਾਨੋ ਪਸ਼ੂ ਪੰਛੀ ਸ਼ੇਰ ਹਾਥੀ ਤੇ ਕੀੜੀਆਂ ਤਾਈਂ ਸੱਚੇ ਮਾਰਗ ਕੇ ਰਸਤੇ ਪਾਯਾ ਹੈ ਅਬ ਭਾਈ ਬਾਲਾ ਇਕ ਹੁਕਮ ਓਸ ਸੱਚੇ ਵਾਹਿਗੁਰੂ ਦਾ ਹੈ ਕਿ ਨਾਨਕ ਤੂੰ ਅਪਨਾ ਪੰਥ ਸੰਸਾਰ ਵਿਖੇ ਚਲਾਉ ਸੋ ਬਾਲਾ ਅਬ ਇਨਾਂ ਪੁੱਤਾਂ ਕੋ ਬਹੁਤ ਹੰਕਾਰ ਹੈ ਵੁਹ ਤਾਂ ਹੰਕਾਰ ਕਰਕੇ ਬਹੁਤ ਪੂਰਨ ਹੋਏ ਹੈਨ ਤੇ ਸੇਵਕਾਂ ਨਾਲ ਈਰਖਾ ਕਰਦੇ ਹੈਨ ਸ੍ਰੀ ਚੰਦ ਤਾਂ ਅਵਧੂਤ ਮਤਾ ਧਾਰਣ ਕੀਤਾ ਹੈ ਤੇ ਲਖਮੀਦਾਸ ਦਾ ਆਪਣੇ ਗ੍ਰਸਤ ਵਿੱਚੋਂ ਨਹੀਂ ਨਿਕਾਲ ਹੁੰਦਾ ਅਤੇ ਪੰਥ ਦਾ ਚਲਾਉਣਾ ਬੜਾ ਕਠਿਨ ਹੈ ਕਿਉਂ ਜੋ ਨਾਮ ਈਸ਼ਰ ਦਾ ਜਪਣਾ ਸੰਤਾਂ ਮਹਾਤਮਾਂ ਵਾਸਤੇ ਹੈ ਜੋ ਜਿਨਾ ਨੇ ਮਨ ਨੂੰ ਮਾਰਿਆ ਹੈ ਜੈਸੇ ਮਨ ਮਰਕਟ ਦੇ ਗਲ ਵਿੱਚ ਅਭਿਆਸ ਰੂਪੀ ਸੰਗਲੀ ਪਵੇ ਸੁਵਾਸ ਸੁਵਾਸ ਨਾਮ ਦਾ ਰਟਨ ਹੋਵੇ ਤੇ ਜੋ ਗੁਰੂ ਕਾ ਸ਼ਬਦ ਹੈ ਤਿਸਦੀ ਲਾਠੀ ਹੋਵੇ ਤਾਂ ਮਨ ਮਰਕਟ ਵਸ ਹੋਤਾ ਹੈ ਹੇ ਸ੍ਰੀ ਗੁਰੂ ਅੰਗਦ ਸਾਹਿਬ ਜੀ ਸ੍ਰੀ ਗੁਰੂ ਕਰਨ ਕਾਰਣ ਜੋਤੀ ਸਰੂਪ ਗੁਰੂ ਨਾਨਕ ਜੀ ਜਾਂ ਏਹ ਬਚਨ ਕੀਤਾ ਤਾਂ ਮੇਰੇ ਕਉ ਬਹੁਤ ਹੀ ਵੈਰਾਗ ਛੁਟ ਗਿਆ

ਪਰ ਸ੍ਰੀ ਗੁਰੂ ਜੀ ਕਹਿਆ ਹੇ ਬਾਲਾ ਏਹ ਜੋ ਤ੍ਰਈਲੋਕੀ ਕਾ ਬੋਝ ਹੈ ਸੋ ਅਸਾਂ ਅੰਗਦ ਜੀ ਕੇ
ਸਿਰ ਉੱਪਰ ਰੱਖਿਆ ਹੈ ਸੋ ਬਿਨਾ ਉਸਦੇ ਸਾਰੇ ਸੰਸਾਰ ਵਿੱਚ ਢੂੰਡਿਆ ਹੈ ਕੋਈਨਹੀਂਲਭਦਾ
ਅਤੇ ਏਹ ਜੋ ਤਾਜ ਹੈ ਸੋ ਅਕਾਲ ਪੁਰਖ ਕੇ ਹਾਥ ਹੈ ਜਿਸ ਉੱਪਰ ਉਸਕੀ ਮੇਹਰਬਾਨੀ ਹੋਤੀ
ਹੈ ਸੋ ਉਸਕੋ ਵਡਿਆਈ ਹਾਥ ਆਤੀ ਹੈ ਸੋ ਕਿਉਂਕਿ॥ਸਾਹਿਬ ਹੱਥ ਵਡਿਆਈਆਂ ਜਿਸਭਾਵੇ
ਤਿਸ ਦੇ॥ ਤੇ ਹੇ ਸ੍ਰੀ ਗੁਰੂ ਅੰਗਦ ਦੇਵ ਜੀ ਜਾਂ ਸ੍ਰੀ ਗੁਰੂ ਜੀ ਮੇਰੇ ਕੋ ਏਹ ਬਾਤ ਕਹਿਕਰ
ਅੰਤਰਧਿਆਨ ਹੋਇ ਗਏ ਤਾਂ ਅਗਲੇ ਸਵੇਰ ਸਬ ਸਿੱਖਅਕੱਠੇ ਹੋਇਕੇਆਏਤੇਓਥੇਆਇਕੇ
ਸੁਣਿਆ ਜੋ ਗੁਰੂ ਨਾਨਕ ਜੀ ਸਮਾਇ ਗਏ ਹੈਨ ਤਾਂ ਸਬ ਜਣੇ ਆਏ ਅਜਿੱਤਾ:ਰੰਧਾਵਾਤੇਬੂੜਾ
ਕਲਾਲ ਅਤੇ ਬੁੱਢਾ ਜੱਟ ਤੇ ਧੀਰੋ ਨਾਈ ਏਨਾ ਚਵਾਂ ਜਣਿਆ ਨੇ ਕਹਿਆ ਭਾਈ ਏਥੇ ਤਾਂ ਰੌਲਾ
ਪੈ ਰਹਿਆ ਹੈ ਅਤੇ ਤੁਸੀ ਬਾਲੇ ਕਉ ਸਦਵਾਓ ਤਾਂ ਗੁਰੂ ਜੀ ਮੈਨੂੰ ਓਨਾਂ ਨੇ ਸੱਦਿਆ ਤਾਂ ਮੈਂ
ਆਯਾ ਗੁਰੂ ਜੀ ਤਾਂ ਮੈਨੂੰ ਕਹਿਣ ਲਗੇ ਦੱਸ ਬਾਲਾ ਗੁਰੂ ਕਿੱਥੇ ਗਏ ਹੈਨ ਤਾਂ ਮੈਂ ਆਖਿਆ
ਭਾਈ ਗੁਰੂ ਤਾਂ ਜੰਮਨ ਮਰਨ ਥੀਂ ਰਹਿਤ ਹੈਨ ਤੇ ਗੁਰੂਸਾਹਿਬ ਬਚਨਾਂ ਦੇ ਪੂਰੇ ਹੈਨ ਤਾਂ ਬਾਲਾ
ਓਨਾਂਚਹੁ ਸਿੱਖਾਂ ਤਾਂਈ ਗੁਰੂ ਬਾਬੇ ਜੀ ਕੀ ਅਤੇ ਗੋਰਖਨਾਥ ਕੀ ਸਾਖੀ ਕਰ ਸੁਣਾਂਇਦਾਹੈ ਤਾਂ
ਭਾਈ ਬਾਲੇ ਨੇ ਕਹਿਆ ਇਕ ਦਿਨ ਸੁਮੇਰ ਪਰਬਤ ਉੱਤੇ ਗੋਰਖਨਾਥ ਨਾਲ ਹੋਈ ਸੀ ਅਰ
ਗੁਰੂ ਬਾਬਾ ਨਾਨਕ ਜੀ ਅਤੇ ਮੈਂ ਬੈਠੇ ਸੇ ਓਥੇ ਗੁਰੂ ਪੂਰੇ ਬਚਨ ਕੀਤਾ ਆਹਾ ਸੋ ਗੁਰੂ ਪੂਰਾ
ਕੀਤਾਸੁ ਤਾਂ ਅਜਿੱਤੇ ਰੰਧਾਵੇ ਆਖਿਆ ਭਾਈ ਬਾਲਾ ਜੀ ਗੁਰੂ ਬਾਬੇ ਜੀ ਕੀ ਬਚਨ ਕੀਤਾ ਸੀ
ਤਾਂ ਭਾਈ ਬਾਲੇ ਅ ਖਿਆ ਸੁਣੋ ਭਾਈ ਜੀ ਗੁਰੂ ਜਨਮ ਮਰਨਥੀਂ ਰਹਿਤ ਹੈ ਪਰ ਬਚਨ ਕਾ
ਸਦਕਾ ਜਗਤ ਕੀ ਰੀਤ ਕੀਤੀ ਹੈ ਲੋਕਾਂ ਕੇ ਵਿਖਾਲੇ ਵਾਸਤੇ ਨਹੀਂ ਤਾਂ ਆਪ ਸਣ ਦੇਹੀ ਸੱਚ
ਖੰਡ ਕੋ ਗਏ ਹੈਨ ਅਰ ਜਗਤ ਮੇਂ ਜ਼ਾਹਰਾ ਜੋ ਗੁਰੂ ਮੋਯਾ ਹੈ ਅਤੇ ਭਾਈ ਓਹ ਸਦਾਹੀ ਹਾਜ਼ਰ
ਹੈ ਅਰ ਬਚਨ ਗੁਰ ਪੂਰੇ ਕਾ ਏਹ ਹੋਯਾ ਸੀ ਜੋ ਸੁਮੇਰ ਪਰਬਤ ਕੇ ਊਪਰ ਗੋਰਖਨਾਲਗੋਸ਼ਟ
ਕਰਦੇ ਸਨ ਜੋ ਕਾਲ ਮਹਾਂ ਭਿਆਨਕ ਰੂਪ ਧਾਰ ਕੇ ਆਇ ਪਰਾਪਤ ਭਯਾ ਤਾਂ ਗੁਰੂ ਨਾਨਕ
ਜੀ ਨੇ ਭੀ ਦੇਖਿਆ ਜੋ ਕਾਲ ਆਯਾ ਹੈ ਅਤੇ ਮੈਂ ਭੀ ਦੇਖਿਆ ਗੁਰੂ ਜੀ ਤਾਂ ਕੋਈ ਪਰਵਾਹ ਨਾ
ਜਾਤੀ ਪਰ ਮੈਂ ਤਾਂ ਡਰ ਗਿਆ ਤਾਂ ਕਾਲ ਗੋਰਖ ਦੇ ਸਿਰ ਪਰ ਆਇ ਖੜਾ ਹੋਯਾ ਤਾਂ ਗੋਰਖ
ਪੁੱਛਿਆ ਰੇ ਕਾਲ ਤੂੰ ਕਹਾਂ ਆਯਾ ਹੈਂ ਤੇਰਾ ਈਹਾਂ ਕਿਆ ਕਾਮ ਹੈ ਤਬ ਕਾਲ ਬੋਲਿਆ॥
ਕਾਲੋ ਵਾਚ ॥ ਸੁਣ ਰੇ ਗੋਰਖ ਊਠਤ ਮਾਰੋਂ ਬੈਠਤ ਮਾਰੋਂ ਮਾਰੋਂ ਜਾਗਤ ਸੂਤਾ॥ ਚਾਰ ਜੁਗ
ਮੇਂ ਜਾਲ ਹਮਾਰਾ ਕਹਾਂ ਕਰੋਗੇ ਪੂਤਾ॥ ੧॥ ਤਬ ਗੋਰਖਨਾਥ ਬੋਲਿਆ ਗੋਰਖੋ ਵਾਚ
ਸੁਣ ਰੇ ਕਾਲ ਮੈਂ ਊਠਤ ਜਾਗੋਂ ਬੈਠਤ ਜਾਗੋਂ ਜਾਗੋਂ ਸੋਯਾ ਸੂਤਾ॥ਚਾਰ ਜੁਗਤੇ ਰਹੋਂ ਨਿਆਰਾ
ਤਉ ਗੋਰਖ ਅਉਧੂਤਾ॥ ੨॥ ਸੁਣ ਕਾਲ ਮੈਂ ਚਾਰ ਜੁੱਗ ਤੇ ਨਿਆਰਾ ਹੋਂ ਮੈਂ ਅਵਧੂਤ ਹੋਂ ਤਾਂ
ਕਾਲ ਫੇਰ ਬੋਲਿਆ॥ ਕਾਲੋ ਵਾਚ ॥ਸਗਲ ਧਰਤ ਕੀ ਡੱਬੀ ਬਨਾਵੋਂ ਅਕਾਸ਼ ਕਾ ਪਾਵੋਂ
ਪਾਰਾ॥ਚਾਰ ਜੁਗ ਕਾ ਈਂਧਨ ਜਾਰੋਂ ਤੂੰ ਕਾਹੇ ਰਹੇ ਨਿਆਰਾ॥੩॥ ਜਬ ਕਾਲ ਨੇ ਇਉਂ ਕਹਿਆ

ਤਬ ਗੋਰਖਨਾਥ ਚੁਪ ਕਰ ਰਹਿਆ ਕਹਿਆ ਕੁਛ ਨਹੀਂ ਤਬ ਗੁਰੂ ਬਾਬੇ ਨਾਨਕ ਜੀ ਆਖਿਆ ਜੋ ਕਾਲ ਗੋਰਖ ਕੋ ਛੋਲਿਆ ਤਬ ਗੁਰੂ ਬਾਬਾ ਨਾਨਕ ਜੀ ਬੋਲਿਆ॥ ਗੁਰੂ ਨਾਨਕ ਵਾਚ ॥ਸੁਣ ਰੇ ਕਾਲ ਗੋਰਖ ਧਰਤ ਤੇ ਚੌੜਾ ਆਕਾਸ਼ ਤੇ ਊਚਾ॥ਇੰਦ੍ਰੀ ਕਾ ਜਤੀ ਜਿਹਬਾ ਕਾ ਸੂਚਾ॥ ਇੰਦ੍ਰੀ ਜਿਹਬਾ ਇਕੋ ਡਾਲ॥ਤਬ ਨਾਨਕ ਗੋਰਖ ਬਚੀਐ ਇਤ ਬਿਧ ਕਾਲ॥੪॥ ਤਾਂ ਗੁਰੂ ਨਾਨਕ ਜੀ ਕਹਿਆ ਸੁਣ ਰੇ ਕਾਲ ਜੋ ਨਰ ਇੰਦ੍ਰੀ ਕੇ ਜਤੀ ਹੈਨ ਅਰ ਜਿਨਕੇ ਮੁਖ ਕਾ ਬਚਨ ਸਤਿ ਹੈ ਜੋ ਵਚਨ ਕਰਨਾ ਤਿਸਕੋ ਪਾਲਣਾ॥ ਕਾਲੋ ਵਾਚ ॥ਸੁਣ ਰੇ ਨਾਨਕ ਤੈਂ ਪਾਇ ਪਲਕ ਕੀ ਖ਼ਬਰ ਨਹੀਂ ਮੈਂ ਕਰੋਂ ਕਾਲ ਕੇ ਸਾਜ॥ਕਾਲ ਤਮਾਚਾ ਇਉਂ ਮਾਰੇਗਾ ਜਿਉਂ ਤਿੱਤਰ ਕੋ ਬਾਜ॥ ੫॥ ਤਬ ਕਾਲ ਕਹਿਆ ਸੁਣ ਨਾਨਕ ਇਕ ਪਲਕ ਜੋ ਹੋਤੀ ਹੈ ਸੋ ਉਸਕੇ ਪਾਉ ਕੀਤੈ ਨੂੰ ਖ਼ਬਰ ਨਾਹੀਂ ਮੈਂ ਐਸਾ ਛਿਟਿ ਹਾਂ ਜੋ ਬਾਜ ਕੀ ਨਿਆਈਂ ਮਾਰ ਲੇ ਜਾਤਾ ਹੋਂ ਸਭੀ ਦੇਖਦਿਆਂ ਹੀ ਰਹਿ ਜਾਂਦੇ ਹੈਨ ਤਾਂ ਫੇਰ ਗੁਰੂ ਨਾਨਕ ਜੀ ਬੋਲਿਆ॥ ਨਾਨਕ ਵਾਚ ॥ ਸੁਣ ਰੇ ਕਾਲ ਹਮ ਪਾਇ ਪਲਕ ਕੀ ਖ਼ਬਰ ਨਾਹੀਂ ਹਮ ਬਾਂਧੀ ਸੱਚੀ ਧੀਰ ॥ ਜਿਨ ਪਰਕਿਰਤਾਂ ਵਸ ਕੀਤੀਆਂ ਸੇਈ ਕਾਲ ਕੇ ਪੀਰ ॥ ੬ ॥ ਤਾਂ ਗੁਰੂ ਨਾਨਕ ਜੀ ਕਹਿਆ ਸੁਣ ਕਾਲ ਜਿਨਾਂ ਮਨੁੱਖਾਂ ਪਰਕਿਰਤਾਂ ਵਸ ਕੀਤੀਆਂ ਹੈਨ ਸੋ ਤਾਂ ਤੇਰੇ ਭੀ ਪੀਰ ਹੈਨ ਉਨ ਪਰ ਤੇਰਾ ਜ਼ੋਰ ਨਹੀਂ ਚਲਤਾ ਤੇਰੇ ਧਰਮਰਾਇ ਕਾ ਜ਼ੋਰ ਭੀ ਨਾਹੀਂ ਚਲਤਾ ਜਬ ਗੁਰੂ ਬਾਬਾ ਜੀ ਇਉਂ ਬੋਲਿਆ॥ ਤਬ ਕਾਲ ਰੁਸ ਚਲਿਆ ਤਾਂ ਗੁਰੂ ਪਰਮੇਸ਼ਰ ਕਹਿਆ ਭਾਈ ਬਾਲਾ ਅਸਾਂ ਕਿਆ ਕੀਤਾ ਕਾਲ ਜੋ ਹੈ ਸੋ ਪਰਮੇਸ਼੍ਵਰ ਕੇ ਬਚਨ ਨਾਲ ਆਂਵਦਾ ਹੈ ਅਰ ਆਯਾ ਗੋਰਖ ਪਾਂਸ ਅਰ ਰਿੰਜ ਅਸਾਂ ਤੇ ਜਾਏਗਾ ਤਾਂ ਏਹ ਭਲੀ ਨਾਹੀਂ ਤਾਂ ਮੈਂ ਕਹਿਆ ਗੁਰੂ ਜੀ ਤੇਰੀਆਂ ਤੂੰ ਜਾਣ ਤਾਂ ਗੁਰੂ ਨਾਨਕ ਜੀ ਫੇਰ ਕਾਲ ਕੋ ਸੱਦਿਆ॥ ਗੁਰੂ ਨਾਨਕ ਵਾਚ ॥ਆਵੇ ਕਾਲ ਕਹਾਂ ਕੋ ਨੱਸੇ॥ਕਾਲ ਖੜਾ ਸਿਰ ਊਪਰ ਹੱਸੇ॥ਚੌਦਾਂ ਤਬਕ ਕਾਲ ਕੇ ਵੱਸ ॥ਕਿਤ ਕੋ ਜਾਈਐ ਕਾਲ ਤੇ ਨੱਸ॥ ਕਾਲ ਕੇ ਵੱਸ ਹੈ ਰਾਮ ਰਸੂਲ॥ਨਾਨਕ ਬਰਸਰਿ ਕਾਲ ਕਬੂਲ ॥ ੭ ॥ ਤਾਂ ਫੇਰ ਗੁਰੂ ਨਾਨਕ ਜੀ ਬਚਨ ਕੀਤਾ ਸੁਣ ਕਾਲ ਅਸੀ ਭੀ ਤੇਰੀ ਆਨ ਰੱਖਾਂਗੇ ਅਸਾਂ ਕਬੂਲ ਕੀਤਾ ਹੈ ਜਗਤ ਵਿੱਚ ਅਸੀ ਤੇਰੀ ਮਾਨ ਰੱਖਾਂਗੇ ਜਗਤ ਦੇ ਦੇਖਦਿਆਂ ਹੀ ਸਰੀਰ ਛੱਡਾਂਗੇ ਅਰ ਜਗਤ ਕਹੇਗਾ ਜੋ ਭਾਈ ਕਾਲ ਸੰਤਾਂ ਮਹਾਂ ਪੁਰਖਾਂ ਤੇ ਡਾਢਾ ਹੈ ਤੇਰੀ ਆਨ ਰੱਖਕੇ ਫੇਰ ਸਰੀਰ ਕੋ ਸਵਾਧਾਨ ਕਰਕੇ ਜਾਵਾਂਗੇ ਪਰ ਤੇਰੀ ਮਾਨਤਾ ਘਟਣ ਨ ਦੇਵਾਂਗੇ ਜਬ ਗੁਰੂ ਬਾਬੇ ਜੀ ਇਉਂ ਕਹਿਆ ਤਬ ਕਾਲ ਖ਼ੁਸ਼ੀ ਹੋਯਾ ਜੀ ਤੁਸਾਡੀ ਹੀ ਰੱਖੀ ਮੇਰੀ ਭੀ ਆਨ ਰਹੇਗੀ ਤੁਸਾਂ ਬਿਨਾਂ ਮੇਰੀ ਆਨ ਕਿਨ ਰੱਖਣੀ ਹੈ ਤਬ ਕਾਲ ਖ਼ੁਸ਼ੀ ਹੋਕਰ ਚਲਿਆ ਸੋ ਭਾਈ ਸਿੱਖੋ ਗੁਰੂ ਕੇ ਪਿਆਰਿਓ ਗੁਰੂ ਨਾਨਕ ਜੋ ਸੀ ਸੋ ਨਿਰੰਕਾਰ ਕੀ ਮੂਰਤਿ ਸੀ ਉਨਾਂ ਤਾਂ ਪਰਉਪਕਾਰ ਕੇ ਵਾਸਤੇ ਜਨਮ ਲਿਯਾ ਸੀ ਅਸਾਂ ਪਾਪੀਆਂ ਦੇ ਨਮਿੱਤ ਸੁਣੋ ਭਾਈ ਸਿੱਖੋ ਗੁਰੂ ਕੋ ਤਾਂ ਲੇਪ ਕੋਈ ਨਾਹੀਂ ਗੁਰੂ ਤਾਂ ਨਿਰਲੇਪ ਹੈ ਓਹ ਤਾਂ ਜੈਸੇ ਆਏ ਹੈਂ ਤੈਸੇ ਹੀ ਚਲੇ ਗਏ ਹੈਨ ਤੁਸੀ ਜਿਖਾ ਜਾਇ ਕੇ ਦੇਖੋ ਕੁਛ ਹੈਗਾ ਹੈ ਜਾਂ ਭਾਈ ਬਾਲੇ ਏਹ ਸਾਖੀ ਸੁਣਾਈ

ਤਾਂ ਉਨਾਂ ਪੰਜਾਂ ਹੀ ਸਿੱਖਾਂ ਨੂੰ ਪਰਤੀਤ ਆਈ ਤਾਂ ਉਨਾਂ ਭੀ ਆਖਿਆ ਭਾਈ ਗੁਰੂ ਨਾਨਕ ਜ ਤਾਂ ਆਪ ਹੀ ਪਰਮੇਸ਼ਰ ਹੈਸੀ ਓਹ ਤਾਂ ਜੰਮਣ ਮਰਨ ਥੀਂ ਰਹਿਤ ਹੈਸੀ॥ ਬੋਲੋ ਜੀ ਵਾਹਿਗੁਰੂ

## ਸਾਖੀ ਹੋਰ ਚਲੀ

ਜਾਂ ਅਗਲਾ ਦਿਨ ਮੰਗਲਵਾਰ ਕਾ ਆਯਾ ਤਾਂ ਅਜਿੱਤਾ ਰੰਧਾਵਾ ਅਤੇ ਬੂੜਾ ਕਲਾਲ ਬੂਟਾ ਜੱਟ ਅਤੇ ਧੀਰੋ ਨਾਈ ਅਤੇ ਭਾਈ ਬਾਲਾ ਇਹ ਸਾਰੇ ਜਣੇ ਬੂੜੇ ਰਮਦਾਸ ਨੂੰ ਕਹਿਣ ਲੱਗੇ ਆਖ ਭਾਈ ਬੂੜਿਆ ਤੂੰ ਜੋ ਕਦੀ ਕਦੀ ਆਖਦਾ ਸੀ ਜੋ ਮੇਰੀ ਸਮਾਧ ਲਗਦੀ ਹੈ ਤਾਂ ਮੈਂ ਗੁਰੂ ਪਾਸ ਜਾਂਦਾ ਹਾਂ ਜਿਥੇ ਗੁਰੂ ਹੋਵੇ ਤਿੱਥੇ ਮੈਂ ਜਾਂਦਾ ਹਾਂ ਅਤੇ ਮੈਨੂੰ ਭੀ ਗੁਰੂ ਜਾਣਦਾ ਹੈ ਆਖ ਦੇਖਾਂ ਬੂੜਿਆ ਹੁਣ ਗੁਰੂ ਕਿੱਥੇ ਹੈ ਤਾਂ ਬੂੜੇ ਰਮਦਾਸ ਆਖਿਆ ਸੁਣੋ ਭਾਈ ਹੁਣ ਤਾਂ ਮਲੂਮ ਨਾਹੀਂ ਗੁਰੂ ਕਿੱਥੇ ਹੈ ਪਰ ਰਾਤੀਂ ਸਮਾਧ ਲਗੇਗੀ ਤਾਂ ਸਹੀ ਹੋਇ ਆਵੇਗਾ ਤਾਂ ਏਹ ਪੰਜ ਜਿਖ ਸਧਾਰਨ ਸਿੱਖ ਦੇ ਘਰ ਆਏ ਤਾਂ ਅੱਗੋਂ ਸਧਾਰਨ ਕਹਿਆ ਆਈਏ ਜੀ ਬਹੀਏ ਜੀ ਹਉਂ ਨਿਹਾਲ ਹੋਯਾ ਜੋ ਤੁਸਾਡਾ ਦਰਸ਼ਨ ਹੋਯਾ ਉਨਾਂ ਨੋਂ ਦੇਖਕਰ ਸਧਾਰਨ ਬਹੁਤ ਖੁਸ਼ੀ ਹੋਇ ਗਿਆ ਤਾਂ ਸਾਰਾ ਦਿਨ ਬਿਤਾਯਾ ਅੱਗੋਂ ਰਾਤ ਪਈ ਤਾਂ ਏਨਾਂ ਪੰਜਾਂ ਸਿੱਖਾਂ ਰਹਿਰਾਸ ਕੀਤੀ ਰਹਿਰਾਸ ਪੜ੍ਹ ਕੇ ਕੀਰਤਨ ਕੀਤਾ ਕੀਰਤਨ ਕਰਕੇ ਫੇਰ ਆਰਤੀ ਕੀਤੀ ਆਰਤੀ ਕਰਕੇ ਫੇਰ ਸੋਹਿਲਾ ਪੜ੍ਹਿਆ ਸੋਹਿਲਾ ਪੜ੍ਹਕੇ ਸੋਇ ਰਹੇ ਸਧਾਰਨ ਇਨਾਂ ਦਾ ਮਹਿਰਮ ਸਾ ਜਾਂ ਪਹਿਰ ਰਾਤ ਰਹੀ ਤਾਂ ਸਧਾਰਨ ਆਖਿਆ ਉਠੀਏ ਜੀ ਇਸ਼ਨਾਨ ਕਰੀਏ ਤਬ ਓਹ ਸਿੱਖ ਉਠੇ ਇਸ਼ਨਾਨ ਕੀਤਾ ਇਸ਼ਨਾਨ ਕਰਕੇ ਜਪਜੀ ਪੜ੍ਹੀ ਫੇਰ ਜਪ ਕਾ ਭੋਗ ਪਾਇਕੇ ਆਸਾ ਦੀ ਵਾਰ ਪੜ੍ਹੀ ਆਸਾ ਦੀ ਵਾਰ ਪੜ੍ਹਕਰ ਸੁਖਮਨੀ ਪੜ੍ਹੀ ਸੁਖਮਨੀ ਪੜ੍ਹ ਕੇ ਆਰਤੀ ਕੀਤੀਆਨੇ ਦੋਇ ਵਕਤ ਆਰਤੀ ਹੋਂਦੀ ਸੀ ਪਹਿਰ ਰਾਤ ਗਈ ਅਤੇ ਵਡੇ ਸੋਝਲੇ ਜੋ ਕੁਛ ਰਹਿਰਾਸ ਸੀ ਸੋ ਕੀਤੀ ਤਾਂ ਬੂੜੇ ਕਲਾਲ ਨੂੰ ਪੁੱਛਿਓਨੇ ਅਜੱਤੇ ਰੰਧਾਵੇ ਅਤੇ ਬੁੱਢੇ ਜੱਟ ਅਤੇ ਭਗੀਰਥ ਅਨਦ ਅਤੇ ਧੀਰੂ ਨਾਈ ਆਖਿਆ ਭਾਈ ਬੂੜਿਆ ਤੂੰ ਆਖਦਾ ਸੈਂ ਜੋ ਮੇਰੀ ਸਮਾਧ ਲਗੇਗੀ ਤਾਂ ਦੱਸਾਂਗਾ ਅਤੇ ਤੁਧ ਰਾਤ ਨੂੰ ਬਚਨ ਕੀਤਾ ਸੀ ਜੋ ਰਾਤੀ ਮੇਰੀ ਸਮਾਧ ਲਗੇਗੀ ਤਾਂ ਮੈਂ ਦੱਸਾਂਗਾ ਤਾਂ ਭਾਈ ਬੂੜਾ ਬੋਲਿਆ ਸੁਣੋ ਭਾਈ ਗੁਰੂ ਕੇ ਪਿਆਰਿਓ ਸਿੱਖੋ ਗੁਰੂ ਅੰਦਰ ਹੈ ਬਾਹਰ ਨਿਕਲਦਾ ਨਾਹੀਂ ਨਿਹਾਲੇ ਰੰਧਾਵੇ ਜੱਟ ਦੇ ਘਰ ਖਡੂਰ ਖਹਿਰਿਆਂ ਦੇ ਰਹਿੰਦਾ ਹੈ ਅਤੇ ਜੀ ਖ਼ਬਰ ਕਿਸੇ ਨੂੰ ਨਾਹੀਂ ਗਿਰਾਂਇ ਵਿੱਚ ਹੋਰ ਜਾਣਦਾ ਭੀ ਕੋਈ ਨਾਹੀਂ ਜੋ ਗੁਰੂ ਏਥੇ ਹੈ ਕਿ ਨਾਹੀਂ ਵਡੇ ਝਲਾਂਗੇ ਓਹ ਨਿਹਾਲੇ ਦੀ ਇਸਤ੍ਰੀ ਜਾਣਦਾ ਭੀ ਕੋਈ ਨਾਹੀਂ ਜੋ ਗੁਰੂ ਏਥੇ ਹੈ ਕਿ ਨਾਹੀਂ ਵਡੇ ਝਲਾਂਗੇ ਓਹ ਨਿਹਾਲੇ ਦੀ ਇਸਤ੍ਰੀ ਰੰਧਾਵੀ ਜੱਟੀ ਨੂੰ ਦਰਸ਼ਨ ਮਿਲਦਾ ਹੈ ਤਾਂ ਫੇਰ ਰੰਧਾਵੀ ਜੱਟੀ ਮੱਥਾ ਟੇਕਦੀ ਹੈ ਇਸ ਇਸਤ੍ਰੀ ਰੰਧਾਵੀ ਜੱਟੀ ਨੂੰ ਦਰਸ਼ਨ ਮਿਲਦਾ ਹੈ ਤਾਂ ਫੇਰ ਰੰਧਾਵੀ ਜੱਟੀ ਨੂੰ ਹੁਕਮ ਹੋਂਦਾ ਹੈ ਜੋ ਤੂੰ ਬੂਹਾ ਦੇਕਰ ਬਾਹਰ ਜਾਇ ਤਬ ਓਹ ਜਿੰਦਾ ਦੇਕਰ ਅਪਣੇ ਕੰਮ ਨੂੰ ਹੁਕਮ ਹੋਂਦਾ ਹੈ ਜੋ ਤੂੰ ਬੂਹਾ ਦੇਕਰ ਬਾਹਰ ਜਾਇ ਤਬ ਓਹ ਜਿੰਦਾ ਦੇਕਰ ਅਪਣੇ ਕੰਮ

ਏਹ ਪੰਜ ਸਿੱਖ ਖਡੂਰ ਖਹਿਰਿਆਂ ਦੀ ਆਏਤਦ ਬੂੜੇ ਰਮਦਾਸ ਨੂੰ ਪੁੱਛਿਆ ਹੁਣ ਗੁਰੂ ਕੇਹੜੇ ਘਰ ਬੈਠਾ ਹੈ ਤਾਂ ਬੂੜੇ ਰਮਦਾਸ ਆਖਿਆ ਗੁਰੂ ਰੰਧਾਵੀ ਦੇ ਘਰ ਹੈ ਤਾਂ ਬੂੜੇ ਰਮਦਾਸਆਣਕੇ ਬੂਹੇ ਤੇ ਖੜੇ ਕੀਤੇ ਬੂਹਾ ਮਾਰਿਆ ਰਹਿੰਦਾਸੀ ਤੇ ਖੁਲਦਾ ਕਦੇ ਨਹੀਂ ਸੀ ਤਾਂ ਬੂੜੇ ਰਮਦਾਸ ਆਖਿਆ ਰੰਧਾਵੀਏ ਬੂਹਾ ਖੋਲ ਤੇਰੇ ਘਰ ਸਿੱਖ ਆਏ ਹੈਨ ਤਾਂਰੰਧਾਵੀ ਆਖਿਆ ਭਾਈ ਤੁਸੀ ਕੇਹੜੇ ਹੋ ਤਾਂ ਫੇਰ ਭਾਈ ਬੂੜਾ ਬੋਲਿਆ ਤੇਰੇ ਘਰ ਗੁਰੂ ਛਿਪ ਰਹਿਆ ਹੈ ਅਸੀ ਦਰਸ਼ਨ ਕਰਨ ਆਏਹਾਂ ਤਾਂ ਰੰਧਾਵੀ ਚੁਪ ਕਰਕੇ ਗੁਰੂ ਪਾਸ ਗਈ ਤਾਂ ਹੱਥ ਜੋੜ ਕਰ ਅਰਦਾਸ ਕੀਤੀ ਜੀ ਸੱਚੇ ਪਾਤਸ਼ਾਹ ਕੋਈ ਸਿੱਖ ਆਏ ਹੈਨ ਅਤੇ ਆਖਦੇ ਹੈਨ ਰੰਧਾਵੀਏ ਤੇਰੇ ਘਰ ਗੁਰੂ ਜੀ ਛਿਪ ਰਹਿਆ ਹੈ ਤੇ ਅਸੀ ਦਰਸ਼ਨ ਕਰਨ ਆਏ ਹਾਂ ਤੂੰ ਬੂਹਾ ਖੋਲ ਜਿਉਂ ਹੁਕਮ ਹੋਵੇ ਤਿਉਂ ਕਰੀਏਤੇਰੇ ਹੁਕਮ ਬਿਨਾਂ ਗੱਲ ਕਾਈ ਨਹੀਂ ਤਾਂ ਫੇਰ ਗੁਰੂ ਅੰਗਦ ਜੀ ਬੋਲਿਆ ਰੰਧਾਵੀਏ ਓਹ ਮੇਰੇ ਪਿਆਰੇ ਸਿੱਖ ਹੈਨ ਅਤੇ ਮੇਰੇ ਨਜ਼ਦੀਕੀ ਹਜ਼ੂਰੀ ਸਿੱਖ ਹੈਨ ਉਨਾਂ ਨੂੰ ਤੂੰ ਅੰਦਰ ਲੈ ਆਉ ਤਾਂ ਰੰਧਾਵੀ ਜੱਟੀ ਆਇ ਕਰਕੇ ਤਾਲਾ ਖੋਲ੍ਹਿਆ ਤਾਂਚਾਰੇ ਸਿੱਖ ਸ੍ਰੀ ਗੁਰੂ ਜੀ ਕੇ ਪਿਆਰੇ ਅੰਦਰ ਵਾੜ ਲੀਤੇ ਉਨਾਂ ਜਾਇ ਕਰ ਗੁਰੂ ਕਾ ਦਰਸ਼ਨ ਕੀਤਾ ਸੰਤੋਖ ਹੋਯਾ ਬਹੁਤ ਖੁਸ਼ੀ ਹੋਏ ਰਾਜ਼ੀਰਹੇ ਓਹ ਸਿੱਖ ਬਹੁਤ ਪਿਆਰੇ ਸੇ ਓਨਾਂ ਨੂੰ ਗੁਰੂ ਦਿਸ ਆਯਾ ਤਾਂ ਫੇਰ ਬੂੜੇ ਰਮਦਾਸ ਦੇ ਮਨ ਵਿੱਚ ਏਹ ਆਈ ਜੋ ਕਿੱਥੇਗੁਰੂ ਛਿਪਿਆ ਸੀ ਅਤੇ ਮੈਂ ਲੱਧਾ ਮੇਰੀ ਵਡੀ ਪਹੁੰਚ ਹੈਗੁਰੂਕੀ ਕੀਤੀ ਹੋਈਤਾਂ ਸ੍ਰੀ ਗੁਰੂਜੀ ਜਾਣੀਜਾਣ ਜੀਆਂ ਕੀ ਜਾਣਨਹਾਰ ਅਪਣਾ ਪ੍ਰਗਾਸ ਆਪ ਕੀਆ ਤਾਂ ਇਕ ਘੜੀ ਗੁਜ਼ਰੀ ਸੀ ਜੋ ਏਹ ਗੁਰੂਪਾਸ ਭੋਰੇ ਵਿੱਚ ਬੈਠੇ ਸੀ ਜੋ ਇਕ ਲਬਾਣੇਚਾਵਲਾਂ ਕੀ ਗੂਣਆਣਕਰ ਸੁੱਟੀਆਸ ਅੱਗੋਂ ਆਖਣ ਲੱਗਾ ਰੇ ਭਾਈ ਰੰਧਾਵੀ ਦਾ ਘਰ ਏਹੀ ਹੈ ਤਾਂ ਲੋਕਾਂ ਪੁੱਛਿਆ ਤੁਧ ਜੱਟੀ ਰੰਧਾਵੀ ਨਾਲ ਕੀ ਕੰਮਹੈਤਾਂ ਲਬਾਣਾ ਬੋਲਿਆ ਈਹਾਂ ਗੁਰੂ ਹੈ ਰੰਧਾਵੀ ਦੇ ਘਰ ਅਤੇ ਡੋਗਰਾਂ ਕੀ ਸੰਗਤ ਦਰਸ਼ਨ ਨੂੰ ਬਹੁਤ ਆਈ ਹੈ ਸਾਰੇ ਰਾਹਾਂ ਵਿੱਚ ਆਖਦੇ ਹੈਨ ਜੋ ਗੁਰੂ ਰੰਧਾਵੀਦੇਘਰ ਹੈ ਤਾਂ ਏਹ ਚਾਵਲ ਸੇ ਬਹੁਤ ਅੱਛੇ ਅਰ ਖੰਡ ਸੀ ਮੈਂ ਕਹਾ ਜੋ ਮੈਂਅੱਗੇਹੀ ਲੈ ਜਾਊਂਜੋ ਗੁਰੂ ਕੀ ਰਸਨਾ ਪਰ ਚੜ੍ਹਨ ਅਰ ਪਿੱਛੇ ਸਾਥ ਬਹੁਤ ਆਂਵਦਾ ਹੈ ਤਾਂ ਅੰਦਰ ਸਿੱਖਾਂ ਨੇ ਗੁਰੂ ਕੋ ਜਾ ਖ਼ਬਰ ਕੀਤੀ ਜੋ ਸਿੱਖ ਸੰਗਤ ਬਹੁਤ ਆਂਵਦੀ ਹੈ ਅਰ ਅਗਲੇ ਦਿਹਾੜੇ ਦੇਵਾਨ ਲਗਾ ਰੰਧਾਵੀ ਜੱਟੀ ਦੇ ਘਰ ਲਬਾਣੇ ਸਿੱਖ ਬਹੁਤ ਆਏ ਤੇ ਰੰਧਾਵੀ ਜੱਟੀ ਦੇ ਘਰ ਕਿਸੀ ਨੇ ਖੰਡ ਆਣ ਡਾਰੀ ਕਿਸੀ ਨੇ ਚਾਵਲ ਆਨ ਡਾਰੇ ਕਿਸੀ ਨੇ ਕਣਕ ਆਣ ਡਾਰੀ ਸਾਰਾ ਅੰਦਰ ਬਾਹਰ ਰੰਧਾਵੀ ਦਾ ਭਰ ਗਿਆ ਸੰਗਤ ਸਾਰੇ ਗਿਰਾਂ ਵਿਚ ਸਮਾਵੇ ਨਾਹੀਂ ਤਾਂ ਸੰਗਤ ਅਰਦਾਸ ਕੀਤੀਜੀਸੱਚੇ ਪਾਤਿਸ਼ਾਹ ਗ਼ਰੀਬਨਿਵਾਜ਼ ਸੰਗਤ ਬਹੁਤ ਆਂਵਦੀ ਹੈ ਦਰਸ਼ਨ ਮਿਲੇਤਾਂ ਸੰਗਤ ਕੇ ਦਰਸ਼ਨ ਦੇਣ ਵਾਸਤੇ ਗੁਰੂ ਅੰਗਦ ਜੀ ਬਾਹਰ ਆਏ ਜਾਂ ਬੂੜਾ ਰਮਦਾਸ ਦੇਖੇ ਤਾ ਲੱਖਾਂ ਹੀ ਸੰਗਤਾਂ ਸਿੱਖਾਂਦੀਆਂ ਦਰਸ਼ਨ ਕਰਨ ਨੂੰ ਆਈਆਂ ਹੈਨ ਤਾਂ ਬੂੜੇ ਦੇ ਕੰਨ ਉਘੜ ਗਏਜੋਭਾਈ ਇਨਾਂ ਸਿੱਖਾਂਨੂੰ ਖ਼ਬਰ ਕਿਸ ਦਿਤੀ ਹੈਮੈਂ ਤਾਂ ਗੁਰੂ ਭੁੱਤੇਲਾਹਾਂ ਜੋ ਮੈਂ ਮਨ ਵਿਚਅਭਿਮਾਨ ਕੀਤਾ

ਹੈ ਮੈਂ ਤਾਂ ਬਹੁਤ ਹੀ ਭੁੱਲਾ ਹਾਂ ਤਾਂ ਆਪਣੇ ਆਤਮੇ ਅੰਦਰ ਹੱਥ ਜੋੜਿਓਸ ਜੋ ਸੱਚੇ ਪਾਤਸ਼ਾਹ ਬਖ਼ਸ਼ੋ ਜੀ ਗ਼ਰੀਬਨਿਵਾਜ਼ ਤੂੰ ਗੁਰੂ ਪਰਮੇਸ਼ਰ ਹੈਂ ਮੈਂ ਭੁੱਲਾ ਹਾਂ ਜੀ ਬਖ਼ਸ਼ੀਏ ਹਉਂ ਖਰਾ ਪਤਿਤ ਹਾਂ ਮਨ ਅੰਦਰ ਅਰਦਾਸ ਕੀਤੀਆਸੁ ਤਾਂ ਗੁਰੂ ਪਰਮੇਸ਼ਰ ਰੂਪ ਜਾਣੀਜਾਣ ਜੀਆਂ ਕੀ ਜਾਣਨਹਾਰੇ ਜਾਣ ਕੇ ਜੋ ਬੂੜੇ ਅਰਦਾਸ ਕੀਤੀ ਹੈ ਅੰਦਰੋਂ ਬਹੁਤ ਹੀ ਪਸ਼ੇਮਾਨ ਹੈ ਤਾਂ ਗੁਰੂ ਜੀ ਬੋਲਿਆ ਆਖਿਓਸ ਸੁਣ ਭਾਈ ਬੂੜਾ ਤੂੰ ਗੁਰੂ ਕਾ ਸਿੱਖ ਹੈਂ ਗੁਰੂ ਤੇਰੀ ਰੱਖੇਗਾ ਜਾਂ ਗੁਰੂ ਕੀ ਮੰਜੀ ਬਹੇਗੀ ਤਾਂ ਪੀੜੀ ਰਮਦਾਸ ਕੀ ਭੀ ਚਲੀ ਜਾਏਗੀ ਜਾਂ ਗੁਰੂ ਅੰਗਦ ਏਹ ਖ਼ੁਸ਼ੀ ਕੀਤੀ ਤਾਂ ਬੂੜੇ ਨੇ ਚਰਨਾਂ ਪਰ ਮੱਥਾ ਟੇਕਿਆ ਜਿਸਕੀ ਗੁਰੂ ਰੱਖੇਗਾ ਤਿਸ ਕੀ ਰਹੇਗੀ ਤਾਂ ਗੁਰੂ ਮਗਰ ਮਹਿ ਥਾਪੀ ਦਿੱਤੀ ਜਾਹ ਭਾਈ ਤੇਰੀ ਗੁਰੂ ਰੱਖੇਗਾ ਏਹ ਖ਼ੁਸੀ ਬੂੜੇ ਉਪਰ ਗੁਰੂ ਅੰਗਦ ਜੀ ਕੀ ਹੋਈ॥ ਬੋਲੋ ਭਾਈ ਜੀ ਵਾਹਿਗੁਰੂ ॥

## ਸਾਖੀ ਹੋਰ ਚਲੀ

ਤਾਂ ਭਾਈ ਬਾਲਾ ਗੁਰੂ ਅੰਗਦ ਜੀ ਪਾਸ ਜਦ ਜਨਮ ਸਾਖੀ ਲਿਖਾਵਣੇ ਵਾਸਤੇ ਆਯਾ ਸੀ ਜਾਂ ਸਾਖੀ ਲਿਖੀਗਈਤਾਂ ਭਾਈ ਬਾਲੇ ਕਹਿਆਗੁਰੂ ਅੰਗਦ ਜੀ ਨੂੰ ਸੁਣੋ ਗੁਰੂ ਜੀ ਗੁਰੂਨਾਨਕ ਵਿਚਅਤੇਆਪ ਵਿਰ ਭੇਦ ਭਿੰਨ ਕਿਛੁ ਨਾਹੀਂਅਤੇ ਗੁਰੂ ਜੀ ਇਥੋਂਤੋੜੀ ਮੈਨੂੰ ਗੁਰੂ ਨਾਨਕ ਜੀ ਦੀ ਖ਼ਬਰ ਆਹੀ ਜੋ ਮੈਂ ਆਪਣੀ ਅੱਖੀਂ ਡਿੱਠਾ ਆਹਾ ਸੋ ਮੈਂ ਲਿਖਵਾਯਾ ਹੈ ਅਤੇ ਗੁਰੂ ਜੀ ਮੈਂ ਇਕ ਵੱਡਾ ਅਸਚਰਜ ਦੇਖਿਆ ਸੀ ਤਾਂ ਗੁਰੂ ਅੰਗਦ ਕਹਿਆ ਭਾਈ ਬਾਲਾ ਕੇਹਾ ਅਸਚਰਜ ਡਿੱਠਾ ਸਾਈ ਸੋ ਕਹੋ ਤਾਂ ਭਾਈ ਬਾਲੇ ਆਖਿਆ ਗੁਰੂ ਜੀ ਆਖਣ ਦੀ ਗੱਲ ਕਾਈ ਨਾਹੀਂ ਕੇ ਜਾਪੇ ਕਲਜੁਗ ਕੇ ਜੀਆਂ ਦੇ ਬਾਬ ਕਿਆ ਹੋਵੇਗੀ ਤਾਂ ਗੁਰੂ ਅੰਗਦ ਕਹਿਆ ਭਾਈ ਬਾਲਾ ਜੋ ਕੁਛ ਅੱਖੀਂ ਡਿੱਠਾ ਹੈ ਸੋ ਤੂੰ ਕ੍ਰਿਪਾ ਕਰਕੇ ਸੁਣਾਵਣਾ ਹੈਂ ਤਾਂ ਭਾਈ ਬਾਲੇ ਆਖਿਆ ਗੁਰੂ ਜੀ ਏਹ ਖ਼ਿਆਲ ਜ਼ਾਹਰ ਕਰਨ ਦਾ ਨਾਹਾ ਪਰ ਤੁਸਾਡਾ ਬਚਨ ਫੇਰਿਆ ਨਾਹੀਂ ਜਾਂਦਾ ਗੁਰੂ ਜੀ ਇਕ ਦਿਨ ਗੁਰੂ ਨਾਨਕ ਜੀ ਅਤੇ ਮਰਦਾਨਾ ਅਤੇ ਮੈਂ ਭੀ ਨਾਲੇ ਸੀ ਜੋ ਪਸਚਮ ਦਿਸਾ ਨੂੰ ਚਲੇ ਜਾਂਦੇ ਸਾਂ ਤਾਂ ਇਕ ਦਿਨ ਉਦਿਆਨ ਵਿਚ ਰਾਤ ਪੈ ਗਈ ਤਾਂ ਗੁਰੂ ਬਾਬਾ ਨਾਨਕ ਜੀ ਉਥਾਈਂ ਬੈਠ ਗਏ ਤਾਂ ਮਰਦਾਨੇ ਨੂੰ ਹੁਕਮ ਹੋਯਾ ਬੱਚਾ ਮਰਦਾਨਿਆਂ ਸ਼ਬਦ ਰਹਿਰਾਸ ਕਾ ਵੇਲਾ ਹੋਯਾ ਹੈ ਚਉਂਕੀ ਕਰੋ ਤਾਂ ਮਰਦਾਨੇ ਆਖਿਆ ਗੁਰੂ ਜੀ ਅੱਜ ਤੀਆ ਡੰਗ ਹੋਯਾ ਹੈ ਮੈਂ ਖਾਧਾ ਪੀਤਾ ਕੁਛ ਨਾਹੀਂ ਮੈਥੋਂ ਸ਼ਬਦ ਹੋਂਦਾ ਨਾਹੀਂ ਤਾਂ ਗੁਰੂ ਨਾਨਕ ਜੀ ਆਖਿਆਉੱਠ ਤੈਨੂੰ ਕੁਛ ਦੱਸੀਏ ਤੂੰ ਖਾਹ ਆਉ ਤਾਂ ਮਰਦਾਨਾ ਉਠ ਖੜਾ ਹੋਯਾ ਤਾਂ ਗੁਰੂ ਨਾਨਕ ਜੀ ਆਖਿਆ ਮਰਦ ਨਿਆ ਜੋ ਕੋਈ ਪੁਰਖ ਤੈਨੂੰ ਨਜ਼ਰ ਆਵੇ ਤਾਂ ਤੂੰ ਉਸ ਨੂੰ ਕੁਛ ਕਹਿਣਾ ਨਾਹੀਂ ਤੇ ਜੋ ਤੈਨੂੰ ਦੇਵੇ ਸੋ ਤੂੰ ਲੈ ਲਵੀਂ ਜਾਂ ਏਹ ਬਚਨ ਸ੍ਰੀ ਗੁਰੂ ਜੀ ਕੀਤਾ ਸੋ ਮਰਦਾਨੇ ਨੇ ਸ੍ਰੀ ਗੁਰੂ ਜੀਕਾ ਬਚਨ ਮੰਨ ਕਰ ਮਰਦਾਨਾ ਓਥੋਂ ਉਠ ਕਰ ਦੱਖਣ ਦੀ ਤਰਫ਼ ਨੂੰ ਗਿਆ ਜਾਂ ਕੁਛ ਥੋੜੀ ਦੂਰ ਗਿਆ ਤਾਂ ਇਕ ਪੁਰਖ ਚਲਿਆ ਆਂਵਦਾ ਸੀ ਤੇ ਮਰਦਾਨੇ ਕੋ ਕਹਿਣ ਲੱਗਾ ਭਾਈ ਤੂੰ ਕੌਣ

ਹੈਂ ਤਾਂ ਮਰਦਾਨੇ ਕਹਿਆ ਗੁਰੂ ਜੀ ਮੈਂ ਮਰਦਾਨਾ ਮਿਰਾਸੀ ਹਾਂ ਤੇ ਨਾਨਕ ਤਪੇ ਦੇ ਨਾਲਰਹਿੰਦਾ ਹਾਂ ਜਦ ਏਹ ਮਰਦਾਨੇ ਕਹਿਆ ਉਸ ਪੁਰਖ ਨੇ ਹੱਥ ਜੋੜਕਰ ਡੰਡੌਤ ਕਰੀ ਤੇ ਕਹਾਭਾਈਧੰਨ ਹੈਂਸ੍ਰੀ ਨਾਨਕ ਜਿਸਦੇ ਪਰਤਾਪ ਕਰਕੇ ਸੰਪੂਰਨ ਜਗਤ ਕਾ ਉਧਾਰ ਹੋਵੇਗਾ ਅਤੇ ਧੰਨ ਤੂੰ ਹੈਂ ਜਿਸਨੇ ਉਨਾਂ ਦਾ ਦਰਸ਼ਨ ਕੀਤਾ ਹੈ ਸੋ ਭਾਈ ਮਰਦਾਨਾ ਜੋ ਕੋਈ ਸ੍ਰੀ ਨਾਨਕ ਜੀ ਕਾ ਬਚਨ ਮੰਨਨਗੇ ਤੇ ਉਨਾਂ ਦੇ ਸ਼ਬਦ ਪੜ੍ਹਨਗੇ ਸੋ ਉਨਾਂ ਦੇ ਸਪੂਰਨ ਪਾਪ ਕੱਟੇ ਜਾਣਗੇ ਪਰ ਸੁਣ ਮਰਦਾਨਿਆ ਇਕ ਜੋ ਪਾਪ ਹੈ ਜੋ ਕਲਜੁਗ ਵਿਚ ਲੜਕੀਆਂ ਦਾ ਪੈਸਾ ਲੈਣਗੇ ਸੋ ਨਹੀਂ ਬਖ਼ਸ਼ੀਅਨਗੇਓਹਤਦਬਖ਼ਸ਼ੇ ਜਾਨਗੇ ਜੋ ਸ੍ਰੀ ਗੁਰੂ ਜੀ ਕੇ ਦਸ ਜਾਮੇ ਹੋਣਗੇ ਉਨਾਂ ਵਿਚ ਭੇਦ ਨਾ ਜਾਨਨਗੇ ਤੇ ਜੋ ਸ੍ਰੀ ਗੁਰੂ ਨਾਨਕ ਜੀ ਦੇ ਦਸਾਂ ਜਾਮਿਆਂ ਵਿੱਚ ਭੇਦ ਮੰਨਨਗੇ ਸੋ ਨਰਕਾਂ ਦੇ ਅਧਿਕਾਰੀ ਹੋਵਨਗੇ ਜਾਂ ਏਹ ਬਾਤ ਉਸਨੇ ਸੁਣਾਈ ਤਾਂ ਮਰਦਾਨੇ ਕਹਿਆ ਭਾਈ ਧੰਨਤ ਤੇਰਾ ਮੁਖ ਹੈ ਪਰ ਕ੍ਰਿਪਾ ਕਰਕੇ ਦਸ ਕਿ ਤੇਰਾ ਨਾਮ ਕਿਆ ਹੈ ਅਤੇ ਤੂ ਕੌਣ ਹੁੰਦਾ ਹੈਂ ਤਾਂਉਸ ਨੇ ਕਹਿਆ ਭਾਈ ਮੈਂ ਸ੍ਰੀ ਵਿਸ਼ਨੂੰ ਜੀ ਕਾ ਪਾਰਖਦ ਹਾਂ ਅਤੇ ਸੱਚਖੰਡ ਕਉ ਚਲਿਆ ਹਾਂ ਅਤੇ ਸੁਣ ਭਾਈ ਮਰਦਾਨਾ ਓਹ ਬਿਰਛ ਹੈ ਉਸਦੇ ਨਾਲੋਂ ਫਲ ਖਾਇ ਲੈ ਤਾਂ ਤੇਰੀ ਭੁੱਖ ਕਦੀ ਨਾ ਰਹੇਗੀ ਅਤੇ ਕੁਛ ਫਲ ਲੈਜਾਵੀਂ ਅਤੇ ਜਾਇਕਰ ਸਬਦ ਪੜ੍ਹ ਸੁਣ ਮਰਦਾਨਾ ਜੋ ਪੁਰਖ ਸਾਯੰਕਾਲ ਕੋ ਰਹਿਰਾਸ ਤੇ ਆਰਤੀ ਸੋਹਿਲਾ ਪੜ੍ਹਨਗੇ ਸੋ ਪਰਮ ਮੁਕਤ ਕੋ ਪ੍ਰਾਪਤ ਹੋਣਗੇ ਏਹ ਕਹਿਕਰ ਓਹ ਚਲਾ ਗਿਆ ਤੇ ਮਰਦਾਨੇ ਓਥੋਂ ਫਲ ਖਾਧੇ ਅਤੇ ਕੁਛ ਲੈਕਰ ਸ੍ਰੀ ਗੁਰੂ ਨਾਨਕਜੀਅੱਗੇਜਾਇ ਰੱਖੇ ਤੇ ਚਰਨਾਂ ਪਰ ਮੱਥਾ ਟੇਕਿਆ ਤੇ ਕਹਿਓਸ ਹੇ ਸ੍ਰੀ ਬਾਬਾਜੀ ਤੇਰੀ ਗਤੀ ਤੂਹੇਂ ਜਾਣਦਾ ਹੈਂ ਤੇ ਅਸਾਨੂੰ ਤਾਂ ਕਾਈ ਖ਼ਬਰ ਨਹੀਂ ਕਿ ਤੂੰ ਸ੍ਰੀ ਨਿਰੰਕਾਰ ਦਾ ਕੀਤਾ ਹੂਅ ਹੈਂ ਕਿ ਆਪ ਨਿਰੰਕਾਰ ਹੈਂ ॥ ਬੋਲੋ ਭਾਈ ਜੀ ਵਾਹਿਗੁਰੂ ॥

## ਸਾਖੀ ਗੁਰੂ ਅੰਗਦ ਜੀ ਸਿੱਖਾਂ ਨੂੰ ਸੁਣਾਈ

ਤਾਂ ਗੁਰੂ ਅੰਗਦ ਜੀ ਕਹਿਆ ਸੁਣੋ ਭਾਈ ਸਿੱਖੋ ਤੁਸੀ ਸ੍ਰੀ ਗੁਰੂ ਨਾਨਕ ਜੀ ਕੋ ਨਿਰੰਕਾਰ ਦਾ ਸਰੂਪ ਜਾਣੋ ਤੇ ਸਤਿਗੁਰਾਂ ਜੋ ਜੋ ਰੂਪ ਧਾਰਨ ਕੀਤੇ ਹੈਨ ਅਤੇ ਸਿੱਖਾਂ ਕੋ ਵੇਖਣੇ ਵਾਸਤੇ ਕੀਤੇ ਹੈਨ ਅਤੇ ਭਾਈ ਸਿੱਖੋ ਕੁਛ ਗੁਰੂ ਉਪਰਤਰਕਨਹੀਂ ਕਰਣੀ ਜੋ ਏਹ ਸਾਂਗ ਗੁਰੂ ਜੀ ਕੀਤਾ ਹੈ ਸੋਆਪਣੇ ਸਿੱਖਾਂਦੇ ਪਰਖਣ ਵਾਸਤੇ ਹੈ ਪਿੱਛੇ ਸੰਤ ਮਹਾਤਮਾ ਵੀ ਸਾਂਗ ਕਰਦੇ ਆਏ ਹੈਨ ਸੋ ਤੁਸਾਂ ਡੋਲਣਾ ਨਹੀਂ ਨਿਸਚਾ ਰਖਣਾ ਤਾਂ ਸਿੱਖਾਂ ਕਹਾ ਹੇ ਸ੍ਰੀ ਗੁਰੂ ਜੀ ਆਪ ਨੇ ਆਗੇ ਵੀ ਕਹਾ ਸੀ ਕਿ ਲਛਮਣ ਦੀ ਤਰਾਂ ਡੋਲਣਾਂ ਨਹੀਂ ਸੋ ਗਰੀਬਨਿਵਾਜ਼ ਜੀ ਲਛਮਣ ਕਿਸ ਤਰਾਂ ਵਸਿਸ਼ਟ ਜੀ ਡਰਾਯਾ ਸੀ ਸੋ ਕਹੀਏ ਜੀ॥ ਸ੍ਰੀ ਅੰਗਦੋ ਵਾਚ ॥ ਇਕ ਸਮੇ ਸ੍ਰੀ ਰਾਮਚੰਦ ਜੀਨੇ ਲਛਮਣ ਤਾਈਂ ਕਹਾ ਹੇ ਲਛਮਣ ਅਬ ਰਾਜਾ ਜਨਕ ਦੇ ਘਰ ਮੇਰਾ ਵਿਵਾਹਹੋਵੇਗਾ ਅਤੇਕੋਈ ਐਸਾ ਬ੍ਰਾਹਮਣ ਹੋਵੇ ਜੋ ਵਿਆਹ ਸੁਧ ਕਰਾਵੇ ਪਰ ਹੇਲਛਮਣ ਜੋਬ੍ਰਾਹਮਣ ਮੇਰੀ ਸੇਵਾਉਠਾਵੇਗਾਸੋਕੁਸ਼ਟੀ ਹੋ ਜਾਵੇਗਾ ਤਾਂ ਲਛਮਣ ਨੇ ਕਹਾ ਹੇ ਮਹਾਰਾਜ ਜੀ ਫੇਰਜੋਕਹੋ ਸੋ

ਕਰੀਏ ਤਾਂ ਸ੍ਰੀ ਰਾਮਚੰਦ੍ਰ ਕਹਾ ਸੁਣ ਲਛਮਨ ਇਕ ਸਾਡੀ ਕੁਲ ਦਾ ਪ੍ਰੋਹਤ ਵਸਿਸ਼੍ਰ ਹੈ ਅਤੇ ਗ਼ਜ਼ਨੀ ਮੇਂ ਰਹਿੰਦਾ ਹੈ ਜੇ ਓਹ ਆਵੇ ਤਾਂ ਮੇਰਾ ਵਿਆਹ ਹੋਵੇ ਅਤੇ ਓਹ ਮੇਰੀ ਸੇਵਾ ਸਹਾਰੇਗਾ ਉਸਨੂੰ ਤੂੰ ਲੈ ਆਉ ਪਰ ਵੇਖੀਂ ਓਹ ਮਹਾਂ ਪੁਰਖ ਹਈ ਜੇ ਕੋ ਸਾਂਗ ਕਰ ਦਿਖਾਵੀ ਤਾਂ ਭਰਮੀ ਨਾਹੀਂ ਤੇ ਉਸਤੇ ਡਰਦਾ ਰਹੀਂ ਤਾਂ ਲਛਮਣ ਆਗਿਆ ਲੈਕੇ ਗ਼ਜ਼ਨੀ ਦੇਸ ਗਿਆ ਤੇ ਲੋਕਾਂ ਪਾਸੋਂ ਪੁੱਛਿਆ ਕੋਈ ਦੱਸੇ ਨਾਹੀਂ ਢੂੰਡ ਭਾਲਕਰ ਮੁੜਿਆ ਤਾਂ ਰਸਤੇ ਵਿਚ ਲਛਮਣਨੂੰ ਊਂਘ ਆਈ ਤਾਂ ਸੁਪਨਾ ਆਯਾ ਜੋ ਗ਼ਜ਼ਨੀ ਤੇ ਪਰੇ ਇਕ ਪਰਬਤ ਹੈ ਉਸਤੇ ਪਰੇ ਇਕ ਹੋਰ ਛੋਟਾ ਜਿਹਾ ਪਰਬਤ ਹੈ ਉਸ ਉਪਰ ਗੁਸਾਈਂ ਵਸਿਸ਼੍ਰ ਰਹਿੰਦਾ ਹੈ ਤਹਾਂ ਜਾਹ ਹੇ ਲਛਮਣ ਤੂੰ ਮੁੜ ਨਾਹੀਂ ਪਰ ਡਰੀਂ ਨਾਹੀਂ ਤਾਂ ਲਛਮਣ ਨੇ ਜਾਇ ਕੇ ਡਿੱਠਾ ਤਾਂ ਉਸ ਪਹਾੜੀ ਊਪਰ ਇਕ ਅਵਧੂਤ ਖੜਾ ਹੈ ਉਸਨੂੰ ਲਛਮਣ ਨੇ ਪਛਾਤਾ ਨਾਹੀਂ ਉਥੋਂ ਫੇਰ ਮੁੜ ਆਯਾ ਤਾਂ ਫੇਰ ਲਛਮਣ ਨੂੰ ਸੁਪਨੇ ਮੇਂ ਰਾਮਜੀ ਨੇ ਕਹਾ ਹੇ ਲਛਮਣ ਭੁੱਲ ਨਾਹੀਂ ਏਹ ਬਸ਼ਿਸ਼੍ਰ ਜੀ ਹਈ ਤਾਂ ਫੇਰ ਲਛਮਣ ਮੁੜਕੇ ਗਿਆ ਤੇ ਮਨ ਮੇਂ ਕਹਿਣੇ ਲਗਾ ਮੈਂ ਏਹਦੀ ਚਰਨੀਂ ਜਾਇ ਲਗਤਾ ਹੋਂ ਜਬ ਗਿਆ ਤੋ ਵਸਿਸ਼੍ਰ ਜੀ ਕਹਾ ਅਰੇ ਤੂੰ ਕਉਣ ਹੈਂ ਬਾਰੰਬਾਰ ਆਵਤਾ ਹੈਂ ਤਾਂ ਲਛਮਣ ਨੇ ਕਹਾ ਰਾਮਜੀ ਕਾ ਹੁਕਮ ਹੈ ਏਹ ਵਸਿਸ਼੍ਰ ਜੀ ਹੈ ਏਹ ਕਹਿਕਰ ਚਰਨਾਂਨੂੰ ਦੌੜਿਆ ਤਾਂ ਅੱਗੋਂ ਵਸਿਸ਼੍ਰ ਜੀ ਛੁਰਾ ਲੈਕੇ ਪਏ ਤੇ ਕਹਾ ਮੈਂ ਤੋ ਚੰਡਾਲ ਹਾਂ ਤੇ ਆਪਣਾ ਖਾਜ ਭਾਲਦਾ ਫਿਰਦਾ ਹੋਂ ਤੂੰ ਮੇਰਾ ਖਾਜ ਗਵਾਯਾ ਹੈ ਤਾਂ ਲਛਮਣ ਜੀ ਕਹਾ ਗੁਸਾਈਂ ਜੀ ਮੈਂ ਭੁੱਲਾ ਹਾਂ ਮੈਨੂੰ ਬਖ਼ਸ਼ੀਏ ਜੀ ਤਾਂ ਵਸਿਸ੍ਰਜੀ ਕਹਾ ਫੇਰ ਕਦੀ ਆਵੇਂਗਾ ਤਾਂ ਮੈਂ ਤੁਝੇ ਥਾਇ ਮਾਰੋਂਗਾ ਤਾਂ ਲਛਮਣ ਨੇ ਕਹਾ ਹੁਣ ਮੈਨੂੰ ਛੋਡੋ ਜੀ ਮੈਂ ਫੇਰ ਨਾ ਆਵਾਂਗਾ ਤੇ ਲਛਮਣ ਡਰਦਾ ਉਠ ਦੌੜਿਆ ਤੇ ਜੀ ਮੈਂ ਕਹੇ ਇਸਨੇ ਤਾਂ ਮੈਨੂੰ ਥਾਇ ਮਾਰਿਆ ਹੈਸੀ ਜਿਉਂ ਤਿਉਂ ਕਰ ਮੈਂ ਬਚਿਆ ਹਾਂ ਫੇਰ ਮੁੜ ਚਲਿਆ ਤਾਂ ਰਾਤ ਕੋ ਸੁੱਤਾ ਤਾਂ ਫੇਰ ਸੁਪਨੇ ਮੇਂ ਰਾਮਜੀ ਕਹਾ ਭਾਈ ਤੂੰ ਭਰਮ ਨਾਹੀਂ ਏਹ ਗੁਸਾਈਂ ਵਸਿਸ੍ਰਜੀ ਹੈਂ ਹੁਣ ਤੂੰ ਨਿਸੰਗ ਜਾਇ ਮਿਲ ਤਾਂ ਲਛਮਣ ਕਹਾ ਮੈਨੂੰ ਤਾਂ ਮਾਰਨ ਪੌਂਦਾ ਹੈ ਜੀ ਤਾਂ ਰਾਮ ਜੀ ਕਹਿਆ ਮਹਾਂ ਪੁਰਖੋਂ ਕਾ ਮਾਰਨਾ ਨਹੀਂ ਹੋਤਾ ਏਹ ਤਾਰਨ ਹੈਂ ਜਿਵੇਂ ਮਾਰਨਗੇ ਤਿਵੇਂ ਹੀ ਨਿਵਾਜਨਗੇ ਤੂੰ ਨਿਸੰਗ ਜਾਇਕਰ ਮਿਲ ਤਾਂ ਫੇਰ ਲਛਮਣ ਗਿਆ ਜਾਇਕੇ ਦੇਖੇ ਤਾਂ ਇਕ ਸੂਰੀ ਮਾਰਕੇ ਉਸਦਾ ਮਾਸ ਸੂਰੀਆਂ ਦੇ ਦੁਧ ਮੇਂ ਰਿੰਨ੍ਹਦਾ ਹੈ ਤੇ ਲਛਮਣ ਕੋ ਦੇਖਕੇ ਵਸਿਸ਼ਟ ਜੀ ਕਹਿਆ ਤੂੰ ਕੌਨ ਹੈਂ ਮੇਰੇ ਪਾਸ ਬਾਰੰਬਾਰ ਆਵਨਾ ਹੈਂ ਤਾਂ ਲਛਮਣ ਕਹਿਆ ਹੇ ਗ਼ਰੀਬਨਿਵਾਜ਼ ਜੀ ਮੈਂ ਰਾਜੇ ਜਸਰਥ ਕਾ ਪੁੱਤ੍ਰ ਹਾਂ ਤੇ ਨਾਮ ਮੇਰਾ ਲਛਮਣ ਹੈ ਅਤੇ ਰਘੁਬੰਸੀ ਰਾਮਜੀ ਨੇ ਮੈਨੂੰ ਧੁਆਡੇ ਪਾਸ ਭੇਜਿਆ ਹੈ ਅੱਗੋ ਗੁਸਾਈਂ ਜੀ ਕਹਿਆ ਅਰੇ ਅਪਰਾਧੀ ਤੂੰ ਮੁਝੇ ਕਿਆ ਸਮਝਾ ਹੈ ਮੈਂ ਤੇ ਚੰਡਾਲ ਹੋਂ ਮੈਂ ਵਸਿਸ਼੍ਰ ਨਹੀਂ ਤੇ ਓਹ ਕੋਈ ਹੋਰ ਹੋਵੇਗਾ ਵਸਿਸ਼ਟ ਤੇ ਮਹਾਂਪੁਰਖ ਰਿਖੀਸ਼ਰ ਹੈ ਬ੍ਰਹਮਣ ਦੇਵਤਾ ਹੈ ਮੈਂ ਤੇ ਚੰਡਾਲ ਸੂਰੀਆਂ ਚਰਾਵਣੇ ਵਾਲਾ ਹੋਂ ਦੇਖ ਚਮੜੇ ਕਾ ਵੱਧਰ ਮੇਰੇ ਗਲੇ ਮੇਂ ਹੈ ਔਰ ਮਾਸ ਖਾਤਾ ਹੂੰ ਤੂੰ ਭੁੱਲਦਾ ਹੈਂ ਤਾਂ ਲਛਮਣ ਨੇ ਕਹਿਆ ਭਾਂਵੇਂ ਮਾਰ ਭਾਂਵੇਂ ਛੋੜ ਮੈਂ ਤੇਰੇ ਪਾਸ

ਆਯਾ ਹਾਂ ਏਹ ਕਹਿਕਰ ਲਛਮਣ ਨੇ ਮੱਥਾ ਟੇਕਿਆ ਤਾਂ ਵਸਿਸ਼ਟ ਨੇ ਕਹਿਆ ਮੇਰਾ ਖਾਜ ਖਾਵੇਂਗਾ ਤਾਂ ਲਛਮਣ ਨੇ ਕਹਿਆ ਖਾਵਾਂਗਾ ਜੀ ਤਾਂ ਫੇਰ ਵਸਿਸ਼ਟ ਜੀ ਕਹਿਆ ਖਾਹ ਜਬ ਲਛਮਣ ਖਾਣੇ ਬੈਠਾ ਦੇਖੇ ਤੋ ਬੜੇ ਪਵਿੱਤ੍ਰ ਚਉਕੇ ਪੜੇ ਹੈਨ ਅਤੇ ਗੁਸਾਈਂ ਜੀ ਦ੍ਵਾਦਸ਼ ਤ੍ਰਿਲਕ ਲਗਾਈ ਔਰ ਮੁਕਟ ਧਾਰਨ ਕੀਏ ਬੈਠੇ ਹੈਨ ਅਉਰ ਕਈ ਪਰਕਾਰ ਕੇ ਪਵਿੱਤਰ ਭੋਜਨ ਥਾਲ ਮੇਂ ਪਰੋਸੇ ਹੈਂ ਤਾਂ ਲਛਮਣ ਦੇਖਕਰ ਪੈਰੀਂ ਪਿਆ ਤੋ ਗੁਸਾਈਂ ਜੀ ਨੇ ਕਹਿਆ ਅਬ ਮੈਂ ਤੇਰੇ ਪਰ ਖੁਸ਼ੀ ਹੂਆ ਹੂੰ ਤੂੰ ਸਦਾ ਹੀ ਰਾਮਜੀ ਕੇ ਸਨਮੁਖ ਰਹੇਂਗਾ ਅਬ ਤੂੰ ਕਹੁ ਕਿਸ ਕਾਰਨ ਆਯਾ ਹੈਂ ਤਾਂ ਲਛਮਣ ਨੇ ਕਹਿਆ ਰਾਮਜੀ ਨੇ ਮੇਰੇ ਤਾਈਂ ਆਪਕੋ ਬੁਲਾਵਣ ਭੇਜਾ ਹੈ ਅਤੇ ਰਾਮਜੀ ਕਾ ਵਿਵਾਹ ਰਾਜਾ ਜਨਕ ਬਿਦੇਹੀ ਕੇ ਘਰ ਮੇਂ ਹੋਵਣਾ ਹੈ ਤਾਂ ਵਸਿਸ਼ਟ ਜੀ ਕੋ ਲੇਕਰ ਸ੍ਰੀ ਰਾਮਜੀ ਕੇ ਪਾਸ ਆਏ ਤੋ ਰਾਮਚੰਦਰ ਗੁਰੂ ਜੀ ਕੋ ਦੇਖਕਰ ਉਠ ਖੜੇ ਹੂਏ ਨਮਸਕਾਰ ਕਰੀ ਵਿਧੀ ਸੰਯੁਕਤ ਪੂਜਾ ਕਰੀ ਆਪਸਮੇਂ ਬੜੀ ਪਰਸਿੰਨਤਾ ਸਾਥ ਮਿਲੇ ਤਾਂ ਵਸਿਸ਼ਟ ਜੀ ਸ੍ਰੀ ਰਾਮਚੰਦਰ ਜੀ ਕਾ ਵਿਵਾਹ ਕਰਾਵਤ ਭਏ ਅਤੇ ਫੇਰ ਸ੍ਰੀ ਰਾਮਚੰਦਰ ਜੀ ਬੜੇ ਆਦਰ ਸੰਜੁਗਤ ਵਿਦਾ ਕੀਏ ਤਾਂ ਸ੍ਰੀ ਅੰਗਦ ਜੀ ਨੇ ਕਹਾ ਸੁਣੋ ਭਾਈ ਸਿੱਖੋ ਏਹ ਸਾਂਗ ਆਦਿ ਅੰਤ ਮਹਾਂ ਪੁਰਖ ਕਰਦੇ ਹੀ ਆਏ ਹੈਂ ਸੋ ਤੁਸਾਂ ਵੀ ਚਿੱਤ ਅਸਥਿਰ ਰੱਖਣਾ ਔਰ ਡੋਲਾਇਮਾਨ ਕਦਾਚਿਤ ਨਹੀਂ ਹੋਣਾ ਗੁਰੂ ਨਾਨਕ ਜੀ ਕਾਰਨ ਕਾਰਨ ਹੈਂ ਜੋ ਕੋਈ ਸ੍ਰੀ ਬਾਬੇ ਜੀ ਕਾ ਨਾਮ ਲੇਵੇਗਾ ਸੋ ਸੱਭੇ ਭੌਜਲ ਕੋ ਪਾਰ ਪਵੇਗਾ ਤਾਂ ਸ੍ਰੀ ਬਾਬਾ ਜੀ ਬਖ਼ਸ਼ ਲੇਵੇਂਗੇ॥

## ਸ੍ਰੀ ਗੁਰੂ ਜੀ ਅੰਗਦ ਕੋ ਉਪਦੇਸ਼ ਦੀਆ

ਇਕ ਦਿਨ ਸ੍ਰੀ ਗੁਰੂ ਨਾਨਕ ਜੀ ਅੰਗਦ ਪਰ ਦਇਆਲਗੀ ਦੇ ਘਰ ਆਏ ਤੇ ਅੰਗਦ ਜੀ ਕੋ ਸਦਵਾਇ ਕਰ ਬਹੁਤ ਉਪਦੇਸ਼ ਕੀਆ ਅਤੇ ਪ੍ਰਸਿੰਨ ਹੋਇਕਰ ਬਾਣੀ ਕਾ ਖ਼ਜ਼ਾਨਾ ਅੰਗਦ ਦੇ ਹਵਾਲੇ ਕੀਤਾ ਅਤੇ ਸੰਸਾਰ ਕੇ ਤਾਰਨ ਕੋ ਅਠੱਤੀ ਪਉੜੀਆਂ ਜਪ ਸਾਹਿਬ ਉਚਾਰਨ ਕੀਤਾ ਸਵਾ ਪਹਿਰ ਰਾਤ ਰਹਿੰਦਿਆਂ ਸ੍ਰੀ ਬਾਬੇ ਜੀਤੇ ਅੰਗਦ ਜੀ ਇਸ਼ਨਾਨ ਕੀਤਾ ਸ੍ਰੀ ਗੁਰੂ ਜੀ ਨਿਜ ਧਿਆਨ ਮੇਂ ਹੂਏ ਅਤੇ ਅੰਗਦ ਜੀ ਜਪ ਸਾਹਿਬ ਸੁਣਾਯਾ ਤੇ ਬਾਬੇ ਜੀ ਸੁਣਿਆ ਅਤੇ ਫੇਰ ਸ੍ਰੀ ਬਾਬੇ ਜੀ ਸੱਚੀ ਦਰਗਾਹ ਵਿਚ ਜਾਇਕਰ ਸ੍ਰੀ ਨਿਰੰਕਾਰ ਤਾਈਂ ਸੁਣਾਯਾ ਤਾਂ ਸ੍ਰੀ ਪਾਰਬ੍ਰਹਮ ਜੀ ਬਹੁਤ ਖ਼ੁਸ਼ੀ ਹੋਏ ਤਾਂ ਠਾਕਰ ਜੀ ਕਹਾ ਹੇ ਨਾਨਕ ਜੀ ਜੋ ਇਸ ਜਪ ਸਾਹਿਬ ਕਉ ਪੜ੍ਹੇਗਾ ਅਥਵਾ ਸ੍ਰਵਣ ਕਰੇਗਾ ਸੋ ਸੰਸਾਰ ਭਵਜਲ ਤੇ ਪਾਰ ਪਵੇਗਾ ਤੂੰ ਸੰਸਾਰ ਵਿਚ ਇਸ ਜਪ ਕੋ ਪ੍ਰਗਟ ਕਰ ਤਾਂ ਸ੍ਰੀ ਬਾਬਾ ਜੀ ਅੰਗਦ ਜੀ ਕੋ ਆਇਕਰ ਕਹਾ ਬਚਾ ਇਸ ਸੰਜਮ ਜਪ ਪੜ੍ਹਨਾ ਸਵਾ ਪਹਿਰ ਰਾਤ ਰਹਿੰਦੀ ਇਸ਼ਨਾਨ ਕਰਕੇ ਹਿਤ ਚਿਤ ਲਾਇਕੇ ਹੋਰਸ ਪਾਸਿਓਂ ਮਨ ਕੋਹਟਾਇਕਰ ਜਪ ਸਾਹਿਬ ਪੜ੍ਹਨਾ ਜੋ ਅੰਮ੍ਰਿਤ ਵੇਲੇ ਪੜ੍ਹੇਗਾ ਸੋ ਸਾਧ ਸੰਗਤ ਮੇਂ ਵਾਸਾ ਪਾਵੇਗਾ ਜੋ ਤਿੰਨ ਘੜੀ ਰਾਤ ਰਹੇ ਇਸ਼ਨਾਨ ਕਰ ਜਪ ਕੋ ਪੜ੍ਹੇ ਸੋ ਜਮ ਸਾਸਨਾ ਤੇ ਬਚ ਰਹੇਗਾ ਜੋ ਪ੍ਰਾਣੀ ਘੜੀ ਰਾਤ ਰਹੇ ਨ੍ਹਾਇਕੇ ਜਪਜੀ ਸਾਹਿਬ ਪੜ੍ਹੇਗਾ ਸੋ ਮੇਰੀ ਪੁਰੀ ਮੇਂ ਵਾਸਾ ਪਾਵੇਗਾ ਜੋ ਪ੍ਰਾਣੀ

ਸਦੀਵਕਾਲ ਮੇਰੀ ਬਾਣੀ ਨਾਲ ਰਚੇਗਾ ਤੇ ਕੀਰਤਨ ਕਰੇਗਾ ਤਾਂ ਅੱਠ ਪਹਿਰ ਮੇਰੇ ਧਿਆਨ ਵਿਚ ਰਹੇਗਾ ਮੈਂ ਉਸਦੇ ਸਦਾ ਹੀ ਅਧੀਨ ਰਹਾਂਗਾ ਔਰ ਉਸ ਕੇ ਸਦਾ ਹੀ ਅੰਗ ਸੰਗ ਹੋਵਾਂਗਾ ਜੋ ਕੁਛ ਓਹ ਕਹੇਗਾ ਸੋ ਮੈਂ ਮੰਨਾਂਗਾ ਤੇ ਉਸਕਾ ਪਾਪ ਪੁੰਨ ਬਖ਼ਸ਼ਾਂਗਾ ਤਾਂ ਫੇਰ ਸ੍ਰੀ ਅੰਗਦ ਜੀ ਹੱਥ ਜੋੜ ਕੇ ਅਰਦਾਸ ਕੀਤੀ ਹੇ ਸੱਚੇ ਪਾਤਸ਼ਾਹ ਜੀ ਮਹਾਂਦੇਵ ਨੇ ਜੋ ਜੰਤ੍ਰ ਮੰਤ੍ਰ ਕਹੇ ਹੈਨ ਸੋ ਚਲਾਏ ਚਲਦੇ ਹੈਨ ਕਰਾਏ ਕਰੀਦੇ ਹੈਨ ਮਾਰਿਆਂ ਮਾਰਦੇ ਹੈਨ ਰਖਿਆਂ ਰਹਿੰਦਾ ਹੈ ਮੋਹਨ ਵਸੀ ਕਰਨ ਉਚਾਟਨ ਮਾਰਨ ਸਭ ਕੁਛ ਹੁੰਦਾ ਹੈ ਅਤੇ ਉਸਕੀਆਂ ਬਿਧੀਆਂ ਸਭ ਤਰਾਂ ਕੀਆਂ ਲਿਖੀਆਂ ਹੈਨ ਅਤੇ ਆਪ ਨੇ ਕਹਾ ਹੈ ਕਿ ਏਹ ਜਪ ਮੰਤ੍ਰ ਸਭ ਕੰਮ ਲੋਕ ਪ੍ਰਲੋਕ ਦੇ ਕਰੇਗਾ ਸੋ ਹੇ ਪਾਰਬ੍ਰਹਮ ਜੀ ਆਪ ਇਸ ਜਪ ਸਾਹਿਬ ਕੀ ਬਿਧੀ ਕਹੀਏ ਜੀ ਕਿਉਂ ਕਰ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਕਹਾ ਬਚਾ ਓਹ ਮੰਤ੍ਰ ਆਪੋ ਆਪਣੀ ਮਖਸੂਦੀ ਚਲਦੇ ਹੈਨ ਤੇ ਇਉਂ ਨਹੀਂ ਚਲਦੇ ਅਤੇ ਉਨਾਂ ਮੰਤ੍ਰਾਂ ਦੇ ਕਰਨ ਵਾਲੇ ਨਰਕ ਕੋ ਜਾਤੇ ਹੈਨ ਅਤੇ ਸੁਣ ਬਚਾ ਇਸ ਜਪ ਮੰਤ੍ਰ ਦੀ ਉਤਪਤੀ ਸ੍ਰੀ ਨਿਰੰਕਾਰ ਜੀ ਕੀ ਆਗਿਆ ਨਾਲ ਹੁਈ ਹੈ ਸੰਸਾਰ ਕੇ ਜੀਵਾਂ ਕੋ ਮੁਕਤਿ ਕਰਨ ਦੇ ਵਾਸਤੇ ਤੇ ਜੋ ਕੋਈ ਇਸਦੀ ਰਹਿਤ ਰਹੇਗਾ ਉਸਦਾ ਲੋਕ ਪ੍ਰਲੋਕ ਸਭ ਸੌਰ ਜਾਵੇਗਾ ਤੇ ਸੰਪੂਰਨ ਮਖਸੂਦ ਹਾਸਲ ਹੋਨਗੇ ਇਸ ਸੰਸਾਰ ਦੇ ਸਭ ਕਾਰਜਾਂ ਕੋ ਇਕ ਜਪ ਸਾਹਿਬ ਹੀ ਬਹੁਤ ਹੈ ਅਤੇ ਜੋ ਕੋਈ ਇਸਨੂੰ ਸਵਾ ਪਹਿਰ ਰਾਤ ਰਹਿੰਦੀ ਸਿੱਖ ਇਸ਼ਨਾਨ ਕਰਕੇ ਪੜ੍ਹੇ ਸੋ ਓਹ ਸਿੱਖ ਜੀਂਵਦਾ ਹੀ ਮੁਕਤ ਹੈ ਉਸਨੂੰ ਮੈਂ ਆਪਣੇ ਲੋਕ ਵਿਚ ਜਗਾ ਦੇਵਾਂਗਾ ਔਰ ਮੇਰੇ ਨਿਕਟ ਵਰਤੀ ਹੋਵੇਗਾ ਅਤੇ ਸੁਨ ਬੱਚਾ ਤੁਸਾਂ ਇਸ ਸੰਸਾਰ ਕੋ ਜਪ ਮੰਤ੍ਰ ਦ੍ਰਿੜਾਵਣਾ ਤੇ ਬਾਣੀ ਮੇਂ ਲਾਵਣਾ ਤੇ ਸਿੱਖਾਂ ਕਉ ਨਿਰੰਕਾਰ ਜੀ ਕੀ ਆਗਿਆ ਹੈ ਜੋ ਬਾਣੀ ਦਾ ਅਭਿਆਸ ਕਰੇਗਾ ਸੋ ਉਸਕੇ ਸ੍ਰਬੰਧੀ ਵੀ ਮੁਕਤਿ ਕੋ ਪ੍ਰਾਪਤ ਹੋਵਨਗੇ ਅਤੇ ਸੁਣ ਬੱਚਾ ਅੰਗਦਾ ਤੇਰੇ ਕੋ ਅਬ ਸਭ ਸੰਗਤ ਕਾ ਵਾਲੀ ਬਨ ਯਾ ਹੈ ਅਤੇ ਤੂੰ ਸਭ ਸੰਗਤ ਕੋ ਸੱਚੇ ਮਾਰਗ ਮੇਂ ਲਾਵਣਾ ਔਰ ਉਪਦੇਸ਼ ਕਰਕੇ ਸਭ ਕਾ ਉਧਾਰ ਕਰਨਾ ਸ੍ਰੀ ਗੁਰੂ ਨਾਨਕ ਜੀ ਅੰਗਦ ਕਉ ਸ੍ਰੀ ਜਪ ਸਾਹਿਬ ਕਾ ਮਹਾਤਮ ਸੁਣਾਯਾ ਹੈ ਨਦੀ ਰਾਵੀ ਦੇ ਕਿਨਾਰੇ ਉੱਪਰ ਬੈਠਕੇ॥ ਸ੍ਰੀ ਮੁਖਵਾਕ ॥ ਏਹ ਜਪ ਕਰਤੇ ਪੁਰਖ ਕਾ ਸਚ ਨਾਨਕ ਕੀਆ ਵਖਾਨ॥ ਜਗਤ ਉਧਾਰਨ ਕਾਰਨੇ ਧੁਰੋਂ ਹੋਯਾ ਫੁਰਮਾਨ॥ ਅੰਮ੍ਰਿਤ ਵੇਲਾ ਸੱਚ ਨਾਮ ਜਪ ਜਪੀਐ ਕਰ ਇਸ਼ਨਾਨ॥ ਹਿਤ ਚਿਤ ਕਰ ਜਪ ਜੋ ਪੜ੍ਹੇ ਸੋ ਪਾਵੇ ਦਰਗਹਿ ਮਾਨ॥ ਜੰਮਣ ਮਰਣਾ ਕੱਟੀਐ ਜੋ ਜਪ ਸੰਗ ਲਾਵੇ ਧਿਆਨ॥ ਜਿਉਂ ਕਿਉਂ ਕਰਕੇ ਜਪ ਪੜ੍ਹੈ ਸੋ ਅਉਸਰ ਜਿਤੇ ਨਿਦਾਨ॥ ਜੋ ਮਨਸ਼ਾ ਮਨ ਮੇਂ ਧਰੇ ਸੋ ਪੂਰਨ ਕਰੇ ਭਗਵਾਨ॥ ਅਹਿਨਿਸ ਜਪ ਜਪਤਾ ਰਹੇ ਦਾਸ ਨਾਨਕ ਕੀਜੈ ਦਾਨ ॥ ੧ ॥ ਜਪ ਕਾ ਮਹਾਤਮ ਕਹਾ

## ਸਾਖੀ ਅੰਗਦ ਜੀ ਪ੍ਰਸ਼ਨ ਕੀਆ

ਇਕ ਦਿਨ ਸ੍ਰੀ ਗੁਰੂ ਜੀ ਬਹੁਤ ਖ਼ੁਸ਼ੀ ਦੇ ਘਰ ਮੇਂ ਬੈਠੇ ਥੇ ਅਤੇ ਪਾਸ ਅੰਗਦ ਜੀ ਬਿਰਾਜਮਾਨ ਹੈਸੀ ਤਾਂ ਸ੍ਰੀ ਗੁਰੂ ਜੀ ਕਹਾ ਸੁਣ ਬੱਚਾ ਤੁਧ ਸੇਵਾ ਬਹੁਤ ਕੀਤੀ ਹੈ ਅਤੇ ਤੁਧ ਕੁਛ ਮੰਗਿਆ

ਨਹੀਂ ਤਾਂ ਅੰਗਦ ਜੀ ਕਹਾ ਹੇ ਸਤਿਗੁਰ ਜੀ ਜੋ ਮੈਨੂੰ ਲੋੜ ਹੈਸੀ ਸੋ ਤਾਂ ਸਭ ਭੁੱਖ ਆਪ ਨੇ ਕ੍ਰਿਪਾ ਦ੍ਰਿਸ਼ਟੀ ਸੇ ਦੂਰ ਕਰ ਦਿੱਤੀਹੈ ਪਰ ਹੇ ਦੀਨਦਿਆਲ ਜੀ ਕ੍ਰਿਪਾ ਕਰਕੇ ਸੁੰਨ ਸਮਾਧੀਆਂ ਦਾ ਦਰਸ਼ਨ ਕਰਵਾਓ ਜੀ ਤਾਂ ਸ੍ਰੀ ਗੁਰੂ ਜੀ ਕਹਾ ਬੱਚਾ ਸਮੁੰਦ੍ਰ ਦੇ ਕਿਨਾਰੇ ਰਹਿੰਦੇ ਹੈਨ ਸੋ ਜਾ ਕੇ ਦੇਖ ਆਓ ਤਾਂ ਗੁਰੂ ਅੰਗਦ ਜੀ ਸ੍ਰੀ ਬਾਬੇ ਜੀ ਕਾ ਦਰਸ਼ਨ ਕੀਤਾਂ ਪ੍ਰਾਤਾਕਾਲ ਆਗਿਆ ਲੈਕਰ ਸਮੁੰਦ੍ਰ ਦੇ ਕਿਨਾਰੇ ਪਰ ਜਾਇ ਖੜੇ ਹੋਏ ਤਾਂ ਇਕ ਸਿੱਖ ਆਯਾ ਉਸਨੇ ਕਹਾ ਭਾਈ ਤੂੰ ਕਿੱਥੋਂ ਆਯਾ ਹੈਂ ਅਤੇ ਕਿੱਥੇ ਜਾਣਾ ਹਈ ਤਾਂ ਅੰਗਦ ਨੇ ਆਖਿਆ ਭਾਈ ਮੈਂ ਆਯਾ ਹਾਂ ਤਾਂ ਗੁਰੂ ਨਾਨਕ ਜੀ ਪਾਸੋਂ ਤੇ ਜਾਣਾ ਹੈ ਪਾਰ ਸੁੰਨ ਸਮਾਧੀਆਂ ਦੀ ਨਗਰੀ ਦੇਖਣ ਤਾਂ ਓਹ ਸੰਤ ਅੰਗਦ ਜੀਕੋ ਨਾਲ ਪਾਰ ਲੈਗਿਆ ਤੇ ਇਕ ਨਗਰੀ ਵਿਚ ਦਾਖ਼ਲ ਕਰ ਦਿੱਤਾ ਤਾਂ ਅੰਗਦ ਅੰਦਰ ਗਿਆ ਤੇ ਇਕ ਸਿੱਖ ਮਿਲਿਆ ਉਸਨੇ ਪੁੱਛਿਆ ਭਾਈ ਕਿੱਥੋਂ ਆਯਾ ਹੈਂ ਤਾਂ ਅੰਗਦ ਜੀ ਕਹਾ ਭਾਈ ਮੈਂ ਗੁਰੂ ਨਾਨਕ ਜੀ ਦੇ ਪਾਸੋਂ ਆਯਾ ਹਾਂ ਤਾਂ ਓਹ ਸਿੱਖ ਆਖਣ ਲੱਗਾ ਭਾਈ ਗੁਰੂ ਜੀ ਏਥੇ ਆਵਨਗੇ ਤਾਂ ਅੰਗਦ ਜੀ ਕਹਾ ਆਉਨਗੇ ਤਾਂ ਓਸ ਸਿੱਖ ਨੇ ਕਹਾ ਜੀ ਏਹ ਸੱਤੇ ਨਗਰੀਆਂ ਗੁਰੂ ਨਾਨਕ ਜੀ ਕੀਆਂ ਹੈਨ ਪਰ ਓਸ ਸਿੱਖ ਨੇ ਅੰਗਦ ਜੀ ਦੀ ਬਹੁਤ ਖ਼ਾਤ੍ਰ ਕੀਤੀ ਜਾਂ ਸਵੇਰ ਹੋਈ ਤਾਂ ਅੰਗਦ ਨੇ ਪੁੱਛਿਆ ਭਾਈ ਇਹ ਨਗਰੀ ਸੁੰਨ ਸਮਾਧੀਆਂ ਦੀ ਹੈ ਤਾਂ ਓਨਾਂ ਕਹਿਆ ਜੀ ਅਗਲੀ ਹੈ ਪਰ ਅੰਗਦ ਜੀ ਦੇਖਿਆ ਤਾਂ ਓਨਾਂ ਦੇ ਹੱਥ ਤੇ ਮੂੰਹ ਕਾਲੇ ਹੈਨ॥ ਜਾਂ ਅੰਗਦ ਜੀ ਅਗਲੀ ਨਗਰੀ ਰਾਤ ਜਾ ਰਹੇ ਤੇ ਓਨਾਂ ਸਿੱਖਾਂ ਨੇ ਅੰਗਦ ਜੀ ਦੀ ਬਹੁਤ ਟਹਿਲ ਸੇਵਾ ਕੀਤੀ ਜਾਂ ਸਵੇਰ ਹੋਈ ਤਾਂ ਅੰਗਦ ਦੇਖਿਆ ਤ ਉਨਾਂ ਦੇ ਮੂੰਹ ਸੂਰਾਂ ਦੇ ਹੈਨ ਤਾਂ ਅੰਗਦ ਨੇ ਉਨਾਂ ਕੋ ਪੁੱਛਿਆ ਭਾਈ ਏਹ ਸੁੰਨਸਮਾਧੀਆਂ ਦੀ ਨਗਰੀ ਹੈ ਤਾਂ ਉਨਾਂ ਵੀ ਅਗਲੀ ਦੱਸੀ ਜਾਂ ਅੰਗਦ ਜੀ ਅਗਾਂਹ ਗਏ ਤਾਂ ਓਨਾਂ ਵੀ ਬਹੁਤ ਸੇਵਾ ਕੀਤੀ ਜਾਂ ਦੇਖੇ ਤਾਂ ਉਨਾਂ ਦੇ ਮੂੰਹ ਪਛਾਂਹ ਨੂੰ ਹੈਨ ਜਾਂ ਰਾਤ ਰਹਿਕੇ ਸੁਬਹ ਕੋ ਪੁੱਛਿਆ ਸੁੰਨ ਸਮਾਧੀਆਂ ਦੀ ਨਗਰੀ ਏਹੋ ਹੈ ਤਾਂ ਓਨਾਂ ਵੀ ਅਗਾਂਹ ਹੀ ਦੱਸੀ॥ ਜਾਂ ਅੰਗਦ ਜੀ ਅੱਗੇ ਰਾਤ ਜਾ ਰਹੇ ਤਾਂ ਓਨਾਂ ਵੀ ਬਹੁਤ ਸੇਵਾ ਟਹਿਲ ਕਰੀ ਜਾਂ ਸਵੇਰੇ ਉਠਕੇ ਦੇਖੇ ਤਾਂ ਉਨਾਂ ਕੀਆਂ ਧਉਨਾਂ ਮੇਂ ਕਿੱਲੀਆਂ ਠੁਕੀਆਂ ਹੋਈਆਂ ਹੈਨ ਜਾਂ ਓਨਾਂ ਪਾਸੋਂ ਪੁੱਛਿਆ ਤਾਂ ਓਨਾ ਵੀ ਅੱਗੇ ਹੀ ਦੱਸੀ ਜਾਂ ਓਥੋਂ ਅੱਗੇ ਸ੍ਰੀ ਅੰਗਦ ਜੀ ਗਏ ਤਾਂ ਓਨਾਂ ਸਿੱਖਾਂ ਵੀ ਅੰਗਦ ਜੀ ਕੀ ਸੇਵਾ ਕੀਤੀ ਪਰ ਓਹ ਨਗਰੀ ਅਪਸਰਾਂ ਦੀ ਸੀ ਜਾਂ ਰਾਤ ਪਈ ਬਹੁਤ ਸੁੰਦ੍ਰ ਰੂਪ ਵਾਲੀਆਂ ਅਪਸਰਾਂ ਆਈਆਂ ਓਨਾਂ ਨੇ ਓਹ ਮਨੁੱਖ ਉਲਟੇ ਕਰਕੇ ਟੰਗ ਦਿੱਤੇ ਕਿਸੇ ਹੇਠ ਦੋ ਕਿਸੇ ਹੇਠ ਇੱਕ ਓਨਾਂ ਪੁਰਖਾਂ ਨੂੰ ਲੱਗੀਆਂ ਵੱਢ ਵੱਢ ਖਾਣ ਤਾਂ ਓਹ ਵਿਚਾਰੇ ਹਾਇ ਹਾਇ ਪੁਕਾਰਨ ਜਾਂ ਉਨਾਂ ਕੋ ਪੁੱਛਿਆ ਤਾਂ ਓਨਾਂ ਭੀ ਅੱਗੇ ਹੀ ਦੱਸੀ॥ ਓਥੋਂ ਵੀ ਅੰਗਦ ਜੀ ਅੱਗੇ ਕੋ ਗਏ ਤੇ ਰਾਤ ਪੈਗਈ ਪਰ ਓਥੇ ਕਿੱਲੇ ਠੁਕੇ ਹੋਏ ਹੈਨ ਤੇ ਆਦਮੀ ਕੋਈ ਨਹੀਂ ਜਾਂ ਰਾਤ ਦੋ ਘੜੀਆਂ ਗਈ ਤਾਂ ਅਸਵਾਰ ਆਕਾਸ਼ ਮਾਰਗ ਤੋਂ ਆਏ ਅਤੇ ਕੁਦਰਤ ਦੀਆਂ ਮੰਜੀਆਂ ਆਈਆਂ ਸਭ ਬੈਠ ਗਏ ਅਤੇ ਇੱਕ ਮੰਜੀ ਅੰਗਦ ਤਾਈਂ ਵੀ ਮਿਲੀ ਤਾਂ ਫੇਰ ਥਾਲ ਖਾਣੇ ਦੇ ਵੀ ਆਪੋ ਆਪਣੇ ਉਤਰੇ ਇਕ ਥਾਲ ਅੰਗਦ

ਜੀ ਕੋ ਮਿਲਾ ਪ੍ਰਸਾਦ ਛਕਕੇ ਸੌਂ ਗਏ ਜਾਂ ਸਵੇਰ ਹੋਈ ਤਾਂ ਜਾਤੇ ਨਜ਼ਰ ਨਾ ਆਏ ਤਾਂ ਅੰਗਦ ਜੀ ਕਹਿਆ ਭਈ ਪੁੱਛ ਨਾ ਲਿਆ ਸੁੰਨ ਸਮਾਧੀਆਂ ਦੀ ਨਗਰੀ ਤਾਂ ਫੇਰ ਰਾਤ ਰਹੇ ਤਾਂ ਉਸੇ ਤਰਾਂ ਆਏ ਪ੍ਰਸਾਦ ਵੀ ਉਤਰੇ ਜਾਂ ਛਕੇ ਤਾਂ ਅੰਗਦ ਨੇ ਕਹਿਆ ਭਾਈ ਸੁੰਨ ਸਮਾਧੀ ਤੁਸੀ ਹੋ ਤਾਂ ਓਨਾਂ ਲੋਕਾਂ ਕਹਿਆ ਭਾਈ ਸਾਨੂੰ ਕੁਛ ਬੋਲਨ ਦੀ ਕੀ ਜ਼ਰੂਰਤ ਹੈ ਤੇਰੇ ਨਾਲ ਵੀ ਏਸ ਕਰਕੇ ਬੋਲੇ ਹਾਂ ਜੋ ਤੂੰ ਗੁਰੂ ਨਾਨਕ ਜੀ ਪਾਸੋਂ ਆਯਾ ਹੈਂ ਨਹੀਂ ਤਾਂ ਸਾਡਾ ਕਿਸੇ ਨਾਲ ਕੁਛ ਪ੍ਰਜੋਜਨ ਨਹੀਂ ਪਰ ਤੂੰ ਸਾਡੇ ਸਰੀਰ ਨਾਲ ਕੰਨ ਲਾਇਕੇ ਦੇਖ ਜਾਂ ਗੁਰੂ ਅੰਗਦ ਜੀ ਉਨਾਂ ਦੇ ਸ਼ਰੀਰ ਨੂੰ ਕੰਨ ਲਾਯਾ ਜਾਂ ਦੇਖੇ ਤਾਂ ਓਨਾਂ ਦੇ ਸਰੀਰ ਦੇ ਰੋਮ ਵਿਚੋਂ ਵਾਹਿਗੁਰੂ ਵਾਹਿਗੁਰੂ ਜੀ ਦੀ ਅਵਾਜ਼ ਆਉਂਦੀ ਹੈ ਜਾਂ ਏਹ ਦੇਖਿਆ ਤਾਂ ਅੰਗਦ ਜੀ ਪੁੱਛਿਆ ਜੀ ਪਹਿਲੀ ਨਗਰੀ ਦੇ ਹੱਥ ਮੂੰਹ ਕਾਲੇ ਦੇਖੇ ਓਹ ਕਿਆ ਹੈ ਤਾਂ ਓਨਾਂ ਕਹਿਆ ਸੁਣ ਭਾਈ ਜਿਨਾਂ ਦੇ ਹੱਥ ਮੂੰਹ ਕਾਲੇ ਡਿੱਠੇ ਹੈਨ ਓਨਾਂ ਪੁਰਖਾਂ ਮਾਤਲੋਕ ਵਿੱਚ ਸੰਗਤ ਵਿੱਚ ਬੈਠ ਕਰ ਅਰਦਾਸਾਂ ਕਰਾਈਆਂ ਤੇ ਕਰਜ਼ਾਈ ਹੋਏ ਤੇ ਦਿੱਤਾ ਨਾਹੀਂ ਸੋ ਏਸ ਕਰਕੇ ਹੱਥ ਮੂੰਹ ਕਾਲੇ ਹੈਨ ਤੇ ਸੁਣ ਭਾਈ ਜੋ ਤੀਸਰੀ ਨਗਰੀ ਦੇ ਹੋਰ ਸਰੀਰ ਦੇ ਮਨੁੱਖ ਹੈਨ ਅਤੇ ਮੂੰਹ ਸੂਰ ਦਾ ਹੈ ਸੋ ਉਨਾਂ ਮਾਤਲੋਕ ਵਿਚ ਦਾਨ ਨਹੀਂ ਕੀਤੇ ਤੇ ਲੋਕਾਂ ਦੀ ਨਿੰਦਾ ਕਰਨੀ ਹੰਕਾਰ ਦੇ ਸਹਿਤ ਤੇ ਨਾ ਕਿਸੇ ਗੁਰੂ ਪੀਰ ਅੱਗੇ ਸਿਰ ਨਿਵਾਯਾ ਹੈ ਤਾਂ ਤੇ ਮੂੰਹ ਸੂਰਾਂ ਦੇ ਹੈਨ ਤਾਂ ਫੇਰ ਅੰਗਦ ਨੇ ਕਹਿਆ ਜੀ ਇਕ ਨਗਰੀ ਦੇ ਲੋਕਾਂ ਦੇ ਮੂੰਹ ਪਿਛੇ ਹੈਨ ਤਾਂ ਓਨਾਂ ਕਹਾ ਭਾਈ ਓਨਾਂ ਲੋਕਾਂ ਅੱਗੇ ਮਾਤਲੋਕਾਂ ਵਿੱਚ ਕਿਸੇ ਗ਼ਰੀਬ ਨੇ ਸਵਾਲ ਕੀਤਾ ਤਾਂ ਓਨਾਂ ਨੇ ਗੁਰੂ ਪੀਰ ਦੇ ਨਾਮ ਦਿੱਤਾ ਕੁਛ ਨਹੀਂ ਤੇ ਸਗੋਂ ਮੂੰਹ ਫੇਰ ਲੀਆ ਤੇ ਕੁਛ ਜਵਾਬ ਨਾ ਦਿੱਤਾ ਇਸ ਤੇ ਓਨਾਂ ਦੇ ਮੂੰਹ ਪਿਛਾਂਹਾਂ ਹੋ ਗਏ ਹੈਨ ਅੰਗਦ ਜੀ ਫੇਰ ਕਹਿਆ ਜੀ ਚੌਥੀ ਨਗਰੀ ਦੇ ਲੋਕਾਂ ਦੀਆਂ ਧੌਣਾਂ ਵਿੱਚ ਕਿੱਲੇ ਠਕੇ ਹੂਏ ਹੈਨ ਸੋ ਕਹੋ ਤਾਂ ਓਨਾਂ ਕਹਿਆ ਸੁਣ ਭਾਈ ਉਨਾਂ ਮਾਤਲੋਕ ਵਿੱਚ ਜਬ ਕੀ ਸੁਰਤ ਸੰਭਾਲੀ ਹੈ ਤਾਂ ਓਦੋਂ ਤੋਂ ਲੇਕਰ ਕਬੀ ਕਿਸੇ ਗੁਰ ਦੁਆਰੇ ਯਾ ਧਰਮਸਾਲ ਯਾ ਸੰਤਾਂ ਸਾਧਾਂ ਅੱਗੇ ਕਦੀ ਮੱਥਾ ਨਹੀਂ ਟੇਕਿਆ ਹੰਕਾਰ ਕਰਕੇ ਇਕ ਥਾਂ ਨਾਹੀਂ ਸੀਸ ਨਿਵਾਯਾ ਤਾਂ ਓਨਾਂ ਦੀ ਧੌਣ ਵਿੱਚ ਕਿੱਲਾ ਠੁਕ ਗਿਆ ਹੈ ਤਾਂ ਫੇਰ ਅੰਗਦ ਜੀ ਕਹਿਆ ਜੀ ਇਕ ਨਗਰੀ ਦੇ ਮਨੁੱਖਾਂ ਨੂੰ ਅਪਸਰਾਂ ਸੁੰਦਰ ਰੂਪ ਵਾਲੀਆਂ ਵਢ ਵਢ ਕਰ ਖਾਂਦੀਆਂ ਡਿੱਠੀਆਂ ਹੈਨ ਤਾਂ ਓਨਾਂ ਕਹਿਆ ਭਾਈ ਜੋ ਮਤਲੋਕ ਵਿਚ ਜਿਨਾਂ ਲੜਕੀਆਂ ਤੇ ਭੈਣਾਂ ਭਣੇਵੀਆਂ ਭਧੀਜੀਆਂ ਦੇ ਟਕੇ ਲੈ ਕਰ ਖਾਧੇ ਹੈਨ ਸੋ ਓਨਾਂ ਕੋ ਵਢ ਵਢ ਖਾਈਦਾ ਹੈ ਔਰ ਸੁਣੋ ਅੰਗਦ ਜੀ ਅਸਾਂ ਮਾਤਲੋਕ ਵਿੱਚ ਸਭ ਪੁੰਨ ਕੀਤੇ ਹੈਨ ਤੇ ਸ੍ਵਾਸ ਸ੍ਵਾਸ ਰਾਮ ਨਾਮ ਜਪਿਆ ਹੈ ਪਰ ਇੱਕ ਅਸਾਂ ਧਰਮਸਾਲ ਮੇਂ ਬੈਠ ਕਰ ਰਹਿਰਾਸ ਨਹੀਂ ਸੁਣੀ ਇਸ ਦੂਖਣ ਕਰਕੇ ਸਾਰਾ ਦਿਨ ਸ੍ਰੀ ਨਿਰੰਕਾਰ ਦਾ ਦਰਸ਼ਨ ਭੀ ਕਰਦੇ ਰਹਿੰਦੇ ਹਾਂ ਪਰ ਰਹਿਰਾਸ ਦੇ ਵੇਲੇ ਛਟੀਆਂ ਮਾਰਕੇ ਛਟੀ ਬਰਦਾਰ ਸਾਨੂੰ ਕੱਢ ਦੇਂਦੇ ਹੈਨ ਏਹੀ ਦੋਖ ਲਗਾਂਵਦੇ ਹੈਨ ਕਿ ਤੁਸਾਂ ਰਹਿਰਾਸ ਨਹੀਂ ਸੁਣੀ ਅਤੇ ਇਕ ਪਹਿਰ ਰਾਤ ਰਹਿੰਦੀ ਨਿਰੰਕਾਰ ਦਾ ਦਰਸ਼ਨ ਸਾਨੂੰ ਹੁੰਦਾ ਹੈ ਤਦ ਗੁਰੂ ਅੰਗਦ ਜੀ ਕਹਾ ਭਾਈ ਮੈਂ

ਸ੍ਰੀ ਗੁਰੂ ਜੀ ਪਾਸੋਂ ਏਹੀ ਕਉਤਕ ਦੇਖਣ ਆਯਾ ਸਾਂ ਤੇ ਹੁਣ ਮੈਂ ਸ੍ਰੀ ਗੁਰੂ ਨਾਨਕ ਜੀ ਪਾਸ ਜਾਣਾ ਹੈ ਤਾਂ ਸੁੰਨ ਸਮਾਧੀਆਂ ਕਹਾ ਭਾਈ ਤੁਸੀ ਅੱਖੀਆਂ ਮੀਟੋ ਜਦ ਮੈਂ ਅੱਖੀ ਖੋਲ੍ਹੀਆਂ ਤਾਂ ਸ੍ਰੀ ਗੁਰੂ ਨਾਨਕ ਜੀ ਦੇ ਹਜ਼ੂਰ ਬੈਠੇ ਹਾਂ ਤਾਂ ਸ੍ਰੀ ਗੁਰੂ ਜੀ ਦੇ ਅੱਗੇ ਮੱਥਾ ਟੇਕਿਆ ਤਾਂ ਸ੍ਰੀ ਬਾਬੇ ਜੀ ਕਹਾ ਬੱਚਰਾ ਸੁੰਨ ਸਮਾਧੀ ਦੇਖੇ ਹੈਨੀ ਤਾਂ ਸ੍ਰੀ ਅੰਗਦ ਜੀ ਕਹਾ ਮਹਾਰਾਜ ਤੇਰਾ ਸਦਕਾ ਸੁੰਨ ਸਮਾਧੀ ਮੈਂ ਦੇਖੇ ਹੈਨ ਤਾਂ ਇਕ ਦਿਨ ਸ੍ਰੀ ਬਾਬਾ ਜੀ ਤਲਵੰਡੀ ਗਏ ਤਾਂ ਚਾਚਾ ਲਾਲੂ ਮਿਲ ਕਰ ਵੈਰਾਗ ਕਰਨ ਲੱਗਾ ਤੇ ਕਹਿਣ ਲੱਗਾ ਹੇ ਨਾਨਕ ਜੀ ਪਿਤਾ ਕਾਲੂ ਤੇ ਅੰਮਾਂ ਬੀਬੀ ਦੋਨੋਂ ਚਲ ਗਏ ਹੈਨ ਤੇ ਤੁਸੀ ਮੇਰੇ ਬਾਂਹ ਬੇਲੀ ਹੋਵਹੁ ਜੋ ਕੁਛ ਆਪ ਕਹੋਗੇ ਸੋਈ ਮੈਂ ਕਰਾਂਗਾ ਅਤੇ ਤੁਸੀ ਮੇਰੇ ਪਾਸ ਰਹੋ ਅਤੇ ਜਾਵੇ ਨਾਹੀਂ ਤਾਂ ਸ੍ਰੀ ਗੁਰੂ ਜੀ ਕਹਾ ਚਾਚਾ ਜੀ ਅਸਾਂ ਭੀ ਚਲਣਾ ਹੈ ਤੇ ਏਥੇ ਤਾਂ ਕਿਸ ਰਹਿਣਾ ਜੀ ਤਾਂ ਚਾਚੇ ਲਾਲੂ ਕਹਾ ਹੱਛਾ ਨਾਨਕ ਜੀ ਜੋ ਤੁਸਾਡੇ ਮਨ ਆਵੇ ਅਸਾਂ ਸੋਈ ਮੰਨਣੀ ਹੈ ਜੀ ਤਾਂ ਗੁਰੂ ਜੀ ਪੰਦਰਾਂ ਦਿਨ ਤਲਵੰਡੀ ਰਹਿਕੇ ਤੁਰ ਆਏ ਅਤੇ ਇਕ ਦਿਨ ਪੱਖੋਕੇ ਰੰਧਾਵੇ ਕੋ ਚਲੇ ਤਾਂ ਮਾਤਾ ਚੋਣੀ ਬਾਲੇ ਕੋ ਕਹਾ ਸੁਣ ਬਾਲਾ ਹੁਣ ਤਾਂ ਤਪੇ ਨੂੰ ਟਿਕਣ ਦੇਓ ਅੱਗੇ ਬਹੁਤ ਲਈ ਫਿਰਿਆ ਹੈਂ ਅਤੇ ਕੋਈ ਦਿਨ ਤਾਂ ਸਾਡੇ ਪਾਸ ਵੀ ਟਿਕਣ ਦੇਹੁ ਬਤੇਰਾ ਫਿਰ ਲਿਆ ਜੇ ਹੁਣ ਸਾਡੀ ਗੁਜ਼ਰਾਨ ਤਪੇ ਜੀ ਦੇ ਚਰਨਾਂ ਵਿੱਚ ਗੁਜ਼ਰਨ ਦੇਹ ਤਾਂ ਫੇਰ ਮੈਂ ਗੁਰੂ ਅੰਗਦ ਜੀ ਸ੍ਰੀ ਗੁਰੂ ਨਾਨਕ ਜੀ ਸੇ ਵਿਦਿਆ ਮੰਗੀ ਅਤੇ ਜੀਅ ਵਿਚ ਆਖਿਆ ਜੋ ਮਾਤਾ ਜੀ ਠੀਕ ਆਖਦੀ ਹੈ ਤਾਂ ਫੇਰ ਸ੍ਰੀ ਗੁਰੂ ਜੀ ਕਹਾ ਸੁਣ ਬਾਲਾ ਜਿੱਥੇ ਰਹੋਗੇ ਸੋ ਸਾਡੇ ਪਾਸ ਹੀ ਰਹੋਗੇ ਤਾਂ ਮੈਂ ਕਹਾ ਗੁਰੂ ਜੀ ਹੁਣ ਚਲਣਾ ਤੇ ਰਹਿਣਾ ਕਰਤਾਰ ਗੋਚਰਾ ਹੀ ਹੈ ਤਾਂ ਫੇਰ ਮੈਂ ਕਹਾ ਹੇ ਦੀਨਦਿਆਲ ਜੀ ਪਿੱਛੇ ਆਪਦੇ ਕੌਣ ਹੋਸੀ ਤਾਂ ਸ੍ਰੀ ਗੁਰੂ ਬਾਬੇ ਜੀ ਕਹਾ ਸੁਣ ਬਾਲਾ ਲਹਿਣਾ ਖਤ੍ਰੇਟਾ ਫੇਰੂ ਤ੍ਰੀਹਣ ਖੱਤ੍ਰੀ ਦਾ ਪੁੱਤ੍ਰ ਮਿਲੇਗਾ ਸੋ ਸਾਡੇ ਪਿੱਛੇ ਬਹੇਗਾ ਅਤੇ ਸਾਡੇ ਜਿਹਾ ਹੀ ਹੋਵੇਗਾ ਅਤੇ ਸ੍ਰੀਚੰਦ ਤੇ ਲਖਮੀਦਾਸ ਹੋਰਾਂ ਨੂੰ ਰੋਟੀ ਕਪੜੇ ਦੀ ਤਾਂ ਕਾਈ ਕਮੀ ਨਾ ਰਹੇਗੀ ਸੋ ਉਨਾਂ ਦੇ ਅੱਗੇ ਪਿੱਛੇ ਫਿਰਸੀ ਪਰ ਜੇਹੜੀ ਵਸਤ ਹੈ ਸੋ ਤਾਂ ਲਹਿਣੇ ਦੀ ਹੈ ਇਤਨਾ ਸ਼ਬਦ ਸੁਣਦਾ ਹੀ ਹੇ ਸ੍ਰੀ ਗੁਰੂ ਅੰਗਦ ਜੀ ਫੇਰ ਮੈਂ ਤਲਵੰਡੀ ਨੂੰ ਚਲਿਆ ਗਿਆ ਸਾਂ ਤਾਂ ਫੇਰ ਪਿੱਛੇ ਕਰਤਾਰ ਦੀ ਕਰਤਾਰ ਜਾਣੇ ਕਿਸ ਤਰਾਂ ਹੋਯਾ ਹੈ ॥

ੴ ਸਤਿਗੁਰਪ੍ਰਸਾਦਿ ॥

ਤਾਂ ਫੇਰ ਭਾਈ ਬਾਲੇ ਪੁੱਛਿਆ ਹੇ ਗੁਰੂ ਅੰਗਦ ਜੀ ਆਪ ਕ੍ਰਿਪਾ ਕਰਕੇ ਕਹੋ ਜੋ ਆਪ ਸ੍ਰੀ ਬਾਬੇ ਜੀ ਕੋ ਕਿਸ ਤਰਾਂ ਮਿਲੇ ਸਾਹੋ ॥ ਸ੍ਰੀ ਗੁਰੂ ਅੰਗਦੋ ਵਾਚ ॥ ਸੁਣ ਭਾਈ ਬਾਲਾ ਤੁਸਾਂ ਸਾਨੂੰ ਹਣ ਸ੍ਰੀ ਬਾਬੇ ਜੀ ਕਾ ਨਵੇਂ ਸਿਰੇ ਦਰਸ਼ਨ ਕਰਵਾਯਾ ਹੈ ਤਾਂ ਬਾਲੇ ਕਹਾ ਹੇ ਗੁਰੂ ਅੰਗਦ ਜੀ ਤੇਰੇ ਅਤੇ ਸ੍ਰੀ ਗੁਰੂ ਨਾਨਕ ਜੀ ਦੇ ਵਿਚ ਕੋਈ ਭੇਦ ਨਹੀਂ ਇਕ ਰੂਪ ਹੋ ਤੇ ਇਕਾ ਜੋਤਿ ਹੋ ਅਤੇ ਜੋ ਮੈਂ ਆਪਣੀ ਅੱਖੀਂ ਡਿੱਠਾ ਹੈ ਸੋ ਮੈਂ ਕਹਿਆ ਹੈ ਸ੍ਰੀ ਗੁਰੂ ਨਾਨਕ ਜੀ ਤਾਂ ਨਿਰੰਕਾਰ ਦਾ ਰੂਪ ਹੈਸਨ

ਤੇ ਉਨਾਂ ਦੀਆਂ ਤੋਂ ਅਨੰਤ ਕਥਾ ਹੈਨ ਜਿਨਾਂ ਦਾ ਸ਼ੁਮਾਰ ਨਾਹੀਂ ਅਸੀ ਤਾਂ ਜੀਵ ਹਾਂ ਅਤੇ ਓਹ ਪਰਮੇਸ਼ਰ ਹੈਨ ਤੇ ਬਿਅੰਤ ਕਾ ਅੰਤ ਨਾਹੀਂ ਤੇ ਹੁਣ ਆਪ ਕ੍ਰਿਪਾ ਕਰਕੇ ਇਕ ਆਪਣੇ ਮਿਲਾਪ ਦੀ ਤੇ ਇਕ ਸ੍ਰੀ ਬਾਬੇ ਜੀ ਦੇ ਚਲਾਣੇ ਕੀ ਕਥਾ ਕਹੋ ਜੀ॥ ਸ੍ਰੀ ਅੰਗਦੋ ਵਾਚ ਤਾਂ ਸ੍ਰੀ ਅੰਗਦ ਕਹਾ ਸੁਣ ਭਾਈ ਬਾਲਾ ਮੈਂ ਦੇਵੀ ਪਰਸਣ ਸਮੇਤ ਟੱਬਰ ਜਾਤਾ ਸਾਂ ਤਾਂ ਰਸਤੇ ਵਿਚ ਸੁਣਿਆ ਜੋ ਨਾਨਕ ਤਪਾ ਬੇਦੀ ਏਥੇ ਰਹਿੰਦੇ ਹੈਨ ਜਾਂ ਮੈਂ ਦਰਸ਼ਨ ਕੀਤਾ ਤਾਂ ਮੇਰਾ ਰੋਮ ਰੋਮ ਸਭ ਸੀਤਲ ਹੋਇ ਗਿਆ ਤਾਂ ਸ੍ਰੀ ਬਾਬੇ ਪੁੱਛਿਆ ਭਾਈ ਕੌਣ ਹੁੰਦੇ ਹੋ ਤੇ ਜਾਣਾ ਕਿਥੇ ਹੈ ਨਾਮ ਕਿਆ ਹੈ ਤੇ ਆਏ ਕਿਥੋਂ ਹੋ ਤੇ ਪੁਤ੍ਰ ਕਿਸਦਾ ਹੈਂ ਤਾਂ ਮੈਂ ਹੱਥ ਜੋੜ ਕਰ ਕਹਾ ਸ੍ਰੀ ਬਾਬਾ ਜੀ ਜੰਗਲ ਮੱਤੇ ਦੀ ਸਰਾਇ ਥੀਂ ਆਯਾ ਹਾਂ ਤੇ ਚਲਿਆ ਦੇਵੀ ਪਰਸਣ ਤੇ ਨਾਮ ਲਹਿਣਾ ਹੈ ਤੇ ਫੇਰੂ ਤ੍ਰੇਹਣ ਦਾ ਪੁਤ੍ਰ ਹਾਂ ਤਾਂ ਬਾਬੇ ਜੀ ਕਹਾ ਜਾਵੋ ਦੇਵੀ ਪਰਸ ਆਵੋ ਤਾਂ ਮੈਂ ਅੱਗੋਂ ਕਹਾ ਜੋ ਆਵਣ ਜਾਣਾ ਤਾਂ ਰਹਿ ਚੁਕਾ ਹੈ ਜਿਸ ਮਤਲਬ ਨੂੰ ਜਾਣਾ ਸੀ ਸੋ ਤਾਂ ਪੂਰਾ ਹੋਇ ਮਿਲਿਆ ਹੈ ਤਾਂ ਬਾਬੇ ਕਹਿਆ ਭਾਈ ਜੋ ਤੁਹਿ ਲਹਿਣੀਆਂ ਹੋਸੀ ਸੋ ਲੈਸੀ ਤਾਂ ਇਤਨਾ ਸੁਨਕੇ ਭਾਈ ਬਾਲਾ ਮੇਰੇ ਸਰੀਰ ਦੇ ਬੰਧਨ ਟੁੱਟ ਗਏ ਤੇ ਜੇ ਮੈਂ ਸ੍ਰੀ ਗੁਰੂ ਜੀ ਤੋਂ ਕਿਤੇ ਜਾਵਾਂ ਤਾਂ ਮੇਰੇ ਤਾਈਂ ਚੈਨ ਨਾ ਆਵੇ ਤੇ ਪ੍ਰਾਣ ਹਤ ਹੋ ਜਾਵਣ ਤੇ ਜੇ ਮੈਨੂੰ ਗੁਰੂ ਜੀ ਕਹਿਣ ਘਰ ਜਾਹ ਤਾਂ ਮੈਂ ਜਾਵਾਂ ਨਾਹੀਂ ਤਾਂ ਬਾਲੇ ਕਹਿਆ ਜੀ ਅੰਗਦ ਨਾਮ ਕਿਉਂਕਰ ਹੋਯਾ ਤਾਂ ਗੁਰੂ ਅੰਗਦ ਜੀ ਕਹਿਆ ਬਾਲਾ ਜੀ ਮੈਂ ਤਾਂ ਆਪਕੋ ਸ੍ਰੀ ਗੁਰੂ ਨਾਨਕ ਸਾਹਿਬ ਜੀ ਕਾ ਸਰੂਪ ਕਰ ਜਾਣਦਾ ਹਾਂ ਤਾਂ ਭਾਈ ਬਾਲਾ ਇਕ ਦਿਨ ਮੈਂ ਗਊਆਂ ਵਾਸਤੇ ਘਾਸ ਦੀ ਪੰਡ ਸਿਰ ਤੇ ਚਾਇ ਆਂਦੀ ਤਾਂ ਮਾਤਾ ਜੀ ਕਹਿਆ ਹੇ ਸ੍ਵਾਮੀ ਜੀ ਤੁਸੀ ਕੁਛ ਦਈ ਦਾ ਭਉ ਵੀ ਕਰਿਆ ਕਰੋ ਦੇਖੋ ਏਹ ਖੱਤ੍ਰੀ ਦਾ ਪੁੱਤ੍ਰ ਹੈ ਤੇ ਏਸਦੇ ਕੱਪੜੇ ਬਹੁਤ ਖ਼ਰਾਬ ਹੋਏ ਹੈਨ ਤਾਂ ਬਾਬੇ ਜੀ ਕਹਿਆ ਸੁਣ ਮੂਲੇ ਦੀ ਧੀਏ ਏਹ ਚਿੱਕੜ ਨਹੀਂ ਏਹ ਕੇਸਰ ਕੁੰਗੂ ਹੈ ਤੇ ਏਹ ਖ਼ਰਾਬ ਨਹੀਂ ਹੋਯਾ ਏਹ ਤਾਂ ਸੌਰ ਗਿਆ ਹੈ ਤਾਂ ਮੈਨੂੰ ਸ੍ਰੀ ਬਾਬੇ ਜੀ ਨੇ ਬਗ਼ਲ ਵਿੱਚ ਲੀਤਾ ਤੇ ਬਚਨ ਕੀਤੋਨੇ ਹੁਣ ਤੇਰਾ ਨਾਮ ਅੰਗਦ ਹੋਯਾ ਤੂੰ ਮੇਰੇ ਅੰਗਾਂ ਤੇ ਪੈਦਾ ਹੋਯਾ ਹੈਂ ਭਾਈ ਬਾਲਾ ਇਕ ਦਿਨ ਦੀ ਬਾਤ ਸੁਣੋ ਇਕ ਸਮੇ ਮਾਤਾ ਚੋਣੀ ਦੋਹਾਂ ਪੁੱਤ੍ਰਾਂ ਨੂੰ ਨਾਲ ਲੈਕੇ ਗੁਰੂ ਜੀ ਦੇ ਅੱਗੇ ਮੱਥਾ ਆਇ ਟੇਕਿਆ ਤੇ ਕਹਿਣੇ ਲਗੀ ਹੇ ਗ਼ਰੀਬਨਿਵਾਜ਼ ਜੀ ਆਪਦੇ ਪੁੱਤ੍ਰ ਪਾਸ ਹੀ ਬੈਠੇ ਹੈਨ ਅਤੇ ਤੁਸੀ ਹੋਰਨਾਂ ਨੂੰ ਵਰਸ਼ਾਉਂਦੇ ਹੋ ਏਹ ਗੱਲ ਭਲੀ ਨਾਹੀਂ ਤਾਂ ਸ੍ਰੀ ਗੁਰੂ ਜੀ ਕਹਿਆ ਸੁਣ ਮੂਲੇ ਦੀ ਧੀਏ ਤੂੰ ਆਪਣੀ ਅੱਖੀਂ ਦੇਖ ਲੈ ਇਕ ਓਥੇ ਚੂਹੀ ਮੋਈ ਪਈ ਸੀ ਤਾਂ ਗੁਰੂ ਜੀ ਵੱਡੇ ਬੇਟੇ ਕੋ ਕਹਿਣੇ ਲਗੇ ਹੇ ਬੇਟਾ ਚੂਹੀ ਪੈਰ ਨਾਲ ਸੁੱਟ ਦੇਵਹੁ ਬੱਚਾ ਏਥੇ ਭਲੀ ਨਾਹੀਂ ਤਾਂ ਸਿਰੀਚੰਦ ਬੋਲਿਆ ਏਹੋ ਜੇਹੇ ਇਸ਼ਟ ਬਤੇਰੇ ਦੇਖੇ ਹੈਨ ਖੰਭਾਂ ਦੇ ਕਬੂਤ੍ਰ ਤੇ ਲੱਕੜੀਆਂ ਦੇ ਕੁੱਤੇ ਬਿੱਲੇ ਬਣਾਉਂਦੇ ਹੈਨ ਏਹ ਬਾਤ ਬੇਟੇ ਦੀ ਸੁਣਕਰ ਸ੍ਰੀ ਗੁਰੂ ਜੀ ਚੁਪ ਕਰ ਰਹੇ ਤਾਂ ਫੇਰ ਕਿਤਨਾਕ ਚਿਰ ਬੀਤਿਆ ਤਾਂ ਛੋਟੇ ਪੁੱਤ੍ਰ ਨੂੰ ਕਹਿਣ ਲੱਗੇ ਬੇਟਾ ਏਹ ਚੂਹੀ ਮੋਈ ਪਈ ਹੈ ਏਸਨੂੰ ਪੈਰ ਨਾਲ ਟੁੰਬ ਕੇ ਚਾਇ ਸੁੱਟੋ ਕਿਤੇ ਜਾਇ ਪਵੇ ਤਾਂ ਲਖਮੀਦਾਸ ਨੇ

ਕਹਿਆ ਧੀਰਜ ਕਰੋ ਜੀ ਕੋਈ ਸਿੱਖ ਆਉਂਦਾ ਹੈ ਤਾਂ ਸੁਟਾਇ ਦੇਵਾਂਗੇ ਅਸੀ ਗੁਰੂ ਦੇ ਪੁੱਤ੍ਰ ਹੋਇਕਰ ਮੁਰਦੇ ਸੁੱਟਦੇ ਫਿਰੀਏ ਤੁਸੀ ਤਾਂ ਏਸੇਤਰਹ ਦੀਆਂ ਬਾਤਾਂ ਕਰਦੇ ਰਹਿੰਦੇ ਹੋ ਤਾਂ ਫੇਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮੇਰੀ ਵਲ ਇਸ਼ਾਰਹ ਕੀਤਾ ਮੈਂ ਓਸੇ ਤਰਹ ਹੀ ਕੀਤਾ ਓਹ ਚੂਹੀ ਕਿਤੇ ਵੱਲ ਜਾਇ ਪਈ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਕਹਿਣ ਲੱਗੇ ਸੁਣ ਮੂਲੇ ਦੀ ਧੀਏ ਏਹ ਆਪਣੇ ਪੁੱਤ੍ਰ ਹੈਨ ਅਤੇ ਏਹ ਪਰਾਏ ਪੁੱਤ੍ਰ ਹੈਨ ਏਹ ਮੇਰੇ ਕੀ ਵੱਸ ਹੈ ਜਿਸਨੂੰ ਕਰਤਾਰ ਦੇਵੇ ਓਹੀ ਲੇਵੇ॥ ਤਾਂ ਸ੍ਰੀ ਗੁਰੂ ਅੰਗਦ ਜੀ ਕਹਿੰਦੇ ਹੈਨ ਸੁਣ ਭਾਈ ਬਾਲਾ ਇਕ ਦਿਨ ਮੈਂ ਭੀ ਪਾਸ ਆਹਾ ਤੇ ਭਾਈ ਬੁੱਢਾ ਭੀ ਆਹਾ ਤੇ ਹੋਰ ਭੀ ਦੋ ਤਿੰਨ ਸਿੱਖ ਆਹੇ ਤਾਂ ਅੱਧੀ ਰਾਤ ਦੇ ਸਮੇ ਸ੍ਰੀ ਗੁਰੂ ਜੀ ਨੇ ਕਹਿਆ ਦੇਖ ਭਾਈ ਬੁੱਢਾ ਰਾਤ ਕਿਤਨੀਕ ਰਹਿੰਦੀ ਹੈ ਤਾਂ ਭਾਈ ਬੁੱਢੇ ਦੇਖਕਰ ਕਹਿਆ ਗੁਰੂ ਜੀ ਰਾਤ ਤਾਂ ਅੱਧੀ ਹੈ ਤਾਂ ਸ੍ਰੀ ਬਾਬੇ ਜੀ ਕਹਿਆ ਨਹੀਂ ਰਾਤ ਪਹਿਰ ਹੈ ਤਿੰਨ ਵਾਰ ਬਚਨ ਹੋਯਾ ਤੇ ਬੁੱਢਾ ਕਹੇ ਰਾਤ ਅੱਧੀ ਹੈ ਤੇ ਸ੍ਰੀ ਬਾਬਾ ਜੀ ਕਹੇ ਰਾਤ ਪਹਿਰ ਹੈ ਅਤੇ ਰਾਤ ਭੀ ਜ਼ਰੂਰ ਅੱਧੀ ਸੀ ਅਤੇ ਬੁੱਢੇ ਦੇ ਦਿਲ ਵਿਚ ਸੀ ਭਈ ਮੈਂ ਭੀ ਗੁਰੂ ਜੀ ਕੀ ਟਹਿਲ ਬਹੁਤ ਕਰਦਾ ਹਾਂ ਅਤੇ ਸ੍ਰੀ ਗੁਰੂ ਜੀ ਅੰਗਦ ਉੱਪਰ ਬਹੁਤ ਖ਼ੁਸ਼ੀ ਕਰਦੇ ਹੈਨ ਅਤੇ ਮੇਰੇ ਉੱਪਰ ਖ਼ੁਸ਼ੀ ਨਹੀਂ ਕਰਦੇ ਅਤੇ ਇਸ ਬਾਤ ਦੇ ਭਰਮ ਦੂਰ ਕਰਨ ਦੇ ਵਾਸਤੇ ਸ੍ਰੀ ਗੁਰੂ ਨਾਨਕ ਜੀ ਨੇ ਫੇਰ ਮੈਨੂੰ ਬੁਲਾਯਾ ਪਰ ਸ੍ਰੀ ਗੁਰੂ ਨਾਨਕ ਜੀ ਅੰਤਰ ਜਾਮੀ ਘਟ ਘਟ ਦੀ ਜਾਨਣੇਵਾਲੇ ਬਚਨ ਕਰਤੇ ਭਏ ਹੇ ਪੁਰਖਾ ਤੂੰ ਦੇਖ ਰਾਤ ਕਿਤਨੀ ਹੈ ਤਾਂ ਮੈਂ ਬਾਹਿਰ ਨਿਕਲਿਆ ਤਾਂ ਮੈਂ ਅੱਛੀ ਤਰਹ ਦੇਖਿਆ ਤੇ ਰਾਤ ਅੱਧੀ ਹੈ ਤਾਂ ਮੈਂ ਆਖਿਆ ਜੀ ਰਾਤ ਅੱਧੀ ਹੈ ਤਾਂ ਫੇਰ ਭਾਈ ਬਾਲਾ ਸ੍ਰੀ ਗੁਰੂ ਨਾਨਕ ਜੀ ਕਹਿਣੇ ਲਗੇ ਪੁਰਖਾ ਫੇਰ ਦੇਖ ਰਾਤ ਅੱਧੀ ਨਹੀਂ ਰਾਤ ਪਹਿਰ ਹੈ ਤਾਂਤੇ ਹੇ ਭਾਈ ਬਾਲਾ ਮੈਂ ਫੇਰ ਬਾਹਰ ਜਾਇਕਰ ਵਿਚਾਰ ਕੀਤੀ ਭਈ ਰਾਤ ਤਾਂ ਅੱਧੀ ਹੈ ਪਰ ਸ੍ਰੀ ਗੁਰੂ ਜੀ ਕਹਿੰਦੇ ਹੈਨ ਰਾਤ ਪਹਿਰ ਹੈ ਕਿਆ ਜਾਣੀਏ ਜੋ ਏਹ ਮਹਾਂਪੁਰਖ ਹੈਨ ਮਤਾਂ ਪਰਖਣ ਵਾਸਤੇ ਕੋਈ ਬਾਤ ਕਰਦੇ ਹੋਵਨ ਅਤੇ ਗੁਰੂ ਕੀ ਗਤਿ ਗੁਰੂ ਹੀ ਜਾਣੇ ਏਹ ਵਿਚਾਰ ਕਰਕੇ ਮੈਂ ਆਖਿਆ ਹੇ ਗ਼ਰੀਬਨਿਵਾਜ਼ ਜੀ ਅੱਗੇ ਮੈਂ ਬਾਹਰ ਗਿਆ ਸਾਂ ਤੇ ਨੀਂਦਰ ਦੀ ਖ਼ੁਮਾਰੀ ਵਿੱਚ ਦੇਖ ਆਯਾ ਸਾਂ ਅਤੇ ਮਹਾਰਾਜ ਜੀ ਮੈਂ ਆਪ ਦੇ ਪਾਸ ਝੂਠ ਬੋਲਿਆ ਹੈ ਸੋ ਦੀਨਬੰਧੂ ਜੀ ਮੇਰੀ ਭੁੱਲ ਬਖ਼ਸ਼ੀਏ ਜੀ ਮੈਂ ਬਹੁਤ ਭੁੱਲ ਗਿਆ ਹਾਂ ਜੀ ਤੇ ਰਾਤ ਤਾਂ ਜਿਤਨੀ ਆਪ ਬਿਤਾਈ ਹੈ ਉਤਨੀ ਬੀਤ ਗਈ ਹੈ ਅਤੇ ਜਿਤਨੀ ਆਪ ਰੱਖੀ ਹੈ ਉਤਨੀ ਰਹਿੰਦੀ ਹੈ ਜੀ ਤਾਂ ਏਹ ਬਾਤ ਸੁਣਕੇ ਸ੍ਰੀ ਗੁਰੂ ਨਾਨਕ ਜੀ ਮੇਰੇ ਪਰ ਬਹੁਤ ਖ਼ੁਸ਼ੀ ਕਰੀ ਅਤੇ ਬਚਨ ਕੀਤਾ ਦੇਖ ਭਾਈ ਬੁੱਢਾ ਏਸ ਵਾਸਤੇ ਅੰਗਦ ਜੀ ਦੀ ਸੇਵਾ ਸਾਨੂੰ ਭਾਂਵਦੀ ਹੈ ਇਸ ਪਰ ਕਰਤਾਰ ਦੀ ਖ਼ੁਸ਼ੀ ਹੈ ਏਹ ਬਾਤ ਸੁਣਕੇ ਭਾਈ ਬੁੱਢੇ ਸ੍ਰੀ ਗੁਰੂ ਜੀ ਅੱਗੇ ਮੱਥਾ ਟੇਕਿਆ॥ ਤਾਂ ਸ੍ਰੀ ਗੁਰੂ ਅੰਗਦ ਜੀ ਕਹੇ ਹੇ ਭਾਈ ਬਾਲਾ ਤੂੰ ਪਰਮ ਮਿੱਤ੍ਰ ਹੈਂ ਸ੍ਰੀ ਗੁਰੂ ਨਾਨਕ ਜੀ ਕਾ ਅਤੇ ਜੋ ਜੋ ਚਰਿੱਤ੍ਰ ਗੁਰੂ ਜੀ ਕੇ ਆਪਨੇ ਦੇਖੇ ਤੇ ਸੁਣੇ ਹੈਨ ਸੋ ਅਸਾਂ ਆਪ ਦੀ ਰਸਨਾ ਤੇ ਸ੍ਰਵਣ ਕੀਤੇ

ਹੈਨ ਏਹ ਜੋ ਪਰਉਪਕਾਰ ਆਪ ਨੇ ਕੀਤਾ ਹੈ ਜੋ ਸੰਗਤ ਕੋ ਸ੍ਰੀ ਗੁਰੂ ਜੀ ਕੇ ਚਰਿੱਤ੍ਰ ਸੁਣਾਏ ਹੈਨ ਅਤੇ ਸੁਣ ਭਾਈ ਬਾਲਾ ਇਕ ਦਿਨ ਸ੍ਰੀ ਗੁਰੂ ਨਾਨਕ ਜੀ ਕਰਤਾਰਪੁਰ ਬਿਰਾਜੇ ਹੂਏ ਥੇ ਅਤੇ ਮੇਰੇ ਕਉ ਆਖਨ ਲੱਗੇ ਸੁਣ ਪੁਰਖਾ ਰਾਤ ਹੈ ਕਿ ਦਿਨ ਤਾਂ ਮੈਂ ਆਖਿਆ ਹੇ ਦੀਨਦਿਆਲ ਜੀ ਆਪਦੀ ਕੀਤੀ ਹੋਈ ਰਾਤ ਹੈ ਤਾਂ ਫੇਰ ਬਾਬੇ ਜੀ ਆਖਿਆ ਪੁਰਖਾ ਦਿਨ ਹੈ ਰਾਤ ਨਹੀਂ ਤਾਂਤੇ ਹੇ ਭਾਈ ਬਾਲਾ ਮੈਂ ਸ੍ਰੀ ਗੁਰੂ ਜੀ ਅੱਗੇ ਮੱਥਾ ਟੇਕਿਆ ਤੇ ਹੱਥ ਜੋੜ ਕੇ ਕਹਿਆ ਹੇ ਮਹਾਰਾਜ ਮੈਂ ਭੁੱਲਾ ਹਾਂ ਜੋ ਦਿਨ ਨੂੰ ਰਾਤ ਕਹਿਆ ਹੈ ਤਾਂ ਸ੍ਰੀ ਗੁਰੂ ਜੀ ਫੇਰ ਮੇਰੇ ਤਾਈਂ ਆਗਿਆ ਕਰੀ ਹੇ ਪੁਰਖਾ ਜੇ ਦਿਨ ਹੈ ਤਾਂ ਤੂੰ ਸਾਡੇ ਚਾਦਰੇ ਧੋਇ ਲਿਆਉ ਤਾਂਤੇ ਹੇ ਭਾਈ ਬਾਲਾ ਮੈਂ ਗੁਰੂ ਜੀ ਕਾ ਹੁਕਮ ਮੰਨਕੇ ਦੋਵੇਂ ਚਾਦਰੇ ਲੈਕੇ ਜਦ ਕਰਤਾਰਪੁਰ ਦੇ ਬਾਹਰ ਗਿਆ ਤਾਂ ਦੁਪਹਿਰ ਦਿਨ ਦੀ ਪ੍ਰਕਾਸ਼ ਰਹੀ ਹੈ ਜਦ ਸ੍ਰੀ ਗੁਰੂ ਜੀ ਕੇ ਚਾਦਰੇ ਧੋਇ ਚੁਕਾ ਤੇ ਗ੍ਰਾਮ ਵਿੱਚ ਆਯਾ ਤਾਂ ਉਸੀ ਤਰਾਂ ਰਾਤ ਹੈ ਤਾਂ ਮੈਂ ਸ੍ਰੀ ਗੁਰੂ ਜੀ ਅੱਗੇ ਮੱਥਾ ਟੇਕਿਆ ਤਾਂ ਬਾਬੇ ਜੀ ਕਹਿਆ ਕਹੁ ਪੁਰਖਾ ਰਾਤ ਹੈਸੀ ਕਿ ਦਿਨ ਹੈ ਤਾਂ ਮੈਂ ਆਖਿਆ ਜੀ ਆਪ ਦਾ ਕੀਆ ਦਿਨ ਹੈ ਔਰ ਦਿਨ ਰਾਤ ਸਭ ਆਪ ਦੇ ਹੁਕਮ ਵਿਚ ਹੈਨ ਜੋ ਚਾਹੋ ਸੋ ਕਰੋ ਜੀ ਏਹ ਸੁਣਕਰ ਸ੍ਰੀ ਗੁਰੂ ਜੀ ਮੇਰੇ ਪਰ ਬਹੁਤ ਖ਼ੁਸ਼ੀ ਕੀਤੀ ਤੇ ਕਹਿਆ ਪੁਰਖਾ ਨਿਹਾਲ ਹੈਂ ਤੇਰੇ ਪਰ ਕਰਤਾਰ ਦੀ ਮੇਹਰਬਾਨੀ ਹੈ॥

## ਆਗੇ ਸਾਖੀ ਗੁਰੂ ਅੰਗਦ ਜੀ ਨਾਲ ਹੋਰ ਹੋਈ

ਸ੍ਰੀ ਅੰਗਦ ਜੀ ਕਹੇਂ ਹੇ ਭਾਈ ਬਾਲਾ ਇਕ ਦਿਨ ਸ੍ਰੀ ਗੁਰੂ ਨਾਨਕ ਜੀ ਦੇ ਦਰਸ਼ਨ ਕੋ ਬਹੁਤ
ਸੰਗਤਾਂ ਆਈਆਂ ਅਤੇ ਸੰਗਤ ਕੁਲ ਪੰਜ ਹਜ਼ਾਰ ਅਕੱਠੀ ਹੋਈ ਤੇ ਐਸੀ ਬਾਤ ਹੋਈ ਜੋ ਐਸੀ
ਬਰਖਾ ਹੋਈ ਜੋ ਤਿੰਨ ਦਿਨ ਤੇ ਤਿੰਨ ਰਾਤ ਬਰਖਾ ਹਟੀ ਨਾਹੀਂ ਅਤੇ ਜਲ ਹੀ ਜਲ ਹੋਇ
ਗਿਆ ਤੇ ਲੋਕ ਬਹੁਤ ਬਿਆਕੁਲ ਹੋਏ ਪਰ ਅਜੇਹੀ ਬਰਖਾ ਹੋਈ ਕਿ ਦੇਗ ਬੰਦ ਰਹੀ ਅਤੇ
ਤੀਸਰੇ ਦਿਨ ਘਟਾ ਫਟੀ ਤਾਂ ਸਿੱਖਾਂ ਨੇ ਹੱਥ ਜੋੜ ਕੇ ਅਰਦਾਸ ਕੀਤੀ ਹੇ ਸੱਚੇ ਪਾਤਸ਼ਾਹ ਸੰਗਤ
ਬਹੁਤ ਭੁੱਖੀ ਹੈ ਤੇ ਸੱਚੇ ਪਾਤਸ਼ਾਹ ਜੀ ਜੇਕਰ ਪ੍ਰਸਾਦ ਜਲਦੀ ਮਿਲੇ ਤਾਂ ਬਚੇਗੀ ਜੇਕਰ
ਜਲਦੀ ਮਿਲੇ ਤਾਂ ਬਹੁਤ ਅੱਛਾ ਹੈ ਅਤੇ ਆਪ ਸਾਡੇ ਉੱਪਰ ਕਿਰਪਾ ਕਰੋ ਤਾਂ ਸ੍ਰੀ ਗੁਰੂ ਨਾਨਕ
ਜੀ ਪ੍ਰਸੰਨ ਹੋਏ ਤਾਂ ਆਪਣੇ ਵਡੇ ਪੁੱਤ੍ਰ ਸ੍ਰੀਚੰਦ ਨੂੰ ਸਦਵਾਯਾ ਤੇ ਕਹਿਆ ਬੱਚਾ ਬਾਹਰ ਜਾਇ
ਕਰ ਜੋ ਕਿੱਕਰ ਖੜੇ ਹੈਂ ਉਨਾਂ ਉੱਪਰ ਚੜ੍ਹ ਕਰ ਹਲੂਣ ਕੇ ਮਠਿਆਈਆਂ ਤੇ ਪਕਵਾਨ ਛੱਤੀ
ਪ੍ਰਕਾਰ ਦੇ ਸੰਗਤ ਕੋ ਛਕਾਓ ਤਾਂ ਸ੍ਰੀਚੰਦ ਨੇ ਕਹਿਆ ਕਿ ਇਕ ਤਾਂ ਏਹ ਸਮਝੋ ਕਿ ਕਦੀ
ਕਿੱਕਰਾਂ ਨਾਲ ਵੀ ਮਠਿਆਈ ਲਗੀ ਹੈ ਕਿ ਕਦੀ ਭੋਜਨ ਵੀ ਦਰਖ਼ਤਾਂ ਕੋ ਲਗੇ ਹੈਂ ਤਾਂ ਫੇਰ ਸ੍ਰੀ
ਗੁਰੂ ਨਾਨਕ ਜੀ ਲਖਮੀਦਾਸ ਕੋ ਸੱਦਿਆ ਤੇ ਆਖਿਆ ਹੇ ਬੇਟਾ ਤੂੰ ਜਾਹ ਤੇ ਜਾਇਕੇ ਸੰਗਤ
ਕੋ ਕਿੱਕਰ ਹਲੂਣ ਕੇ ਭੋਜਨ ਖਵਾਇ ਲਿਆਉ ਤਾਂ ਅੱਗੋਂ ਲਖਮੀਦਾਸ ਵੀ ਜਵਾਬ ਦਿੱਤਾ ਦੇਖੋ
ਜੀ ਕਦੀ ਕਿੱਕਰਾਂ ਨੂੰ ਮਠਿਆਈਆਂ ਲਗੀਆਂ ਹੈਨ ਤਾਂ ਫੇਰ ਬਾਬੇ ਜੀ ਮੇਰੇ ਵਲ ਦ੍ਰਿਸ਼ਟ ਕੀਤੀ
ਤੇ ਹੁਕਮ ਕੀਤਾ ਕਿ ਪੁਰਖਾ ਤੂੰ ਜਾਹ ਜਾਇ ਕੇ ਸੰਗਤ ਕੋ ਪ੍ਰਸਾਦ ਛਕਾਉ ਕਿਉਂਕਿ ਤੈਨੂੰ ਸਭ

ਸੰਗਤ ਦਾ ਅਗਵਾਨੀ ਬਣਾਯਾ ਹੈ ਜੋ ਸੰਗਤ ਬਹੁਤ ਭੁਖੀ ਹੈ ਤਾਂ ਹੇ ਭਾਈ ਬਾਲਾ ਸ੍ਰੀ ਗੁਰੂ ਨਾਨਕ ਜੀ ਕਾ ਬਚਨ ਮੰਨਕੇ ਤੇ ਬਾਹਰ ਆਯਾ ਤੇ ਸਭ ਸੰਗਤ ਕੋ ਬੁਲਾਇਕਰ ਅਕੱਠੀ ਕੀਤਾ ਤੇ ਆਪ ਮੈਂ ਸ੍ਰੀ ਵਾਹਿਗੁਰੂ ਆਖਕੇ ਕਿੱਕਰ ਉੱਪਰ ਚੜ੍ਹਕੇ ਹਲੂਣਾ ਮਾਰਿਆ ਜਾਂ ਹਲੂਣਾ ਲਗਾ ਤਾਂ ਛੱਤੀ ਪ੍ਰਕਾਰ ਦੇ ਭੋਜਨ ਡਿਗ ਪਏ ਤੇ ਲੱਡੂ ਪੇੜਾ ਜਲੇਬੀ ਬਰਫ਼ੀ ਹੋਰ ਕਈ ਪ੍ਰਕਾਰ ਦੀ ਮਠਿਆਈ ਗਿਰੀ ਤੇ ਲੋਕ ਸੰਗਤ ਕੇ ਲਗੇ ਛਕਣ ਸਭ ਪ੍ਰਸੰਨ ਹੋਗਏ ਤਾਂ ਫੇਰ ਸਰਬੱਤ ਸੰਗਤ ਕੋ ਨਾਲ ਲੈਕਰ ਮੈਂ ਸ੍ਰੀ ਗੁਰੂ ਜੀ ਦੇ ਪਾਸ ਆਯਾ ਤੇ ਚਰਨ ਬੰਦਨਾ ਕਰੀ ਤਾਂ ਸ੍ਰੀ ਗੁਰੂ ਨਾਨਕ ਜੀ ਸੰਗਤ ਦੇ ਸਮੇਤ ਮੇਰੇ ਕੋ ਦੇਖਕੇ ਬਹੁਤ ਖੁਸ਼ੀ ਕਰਤੇ ਭਏ ਤੇ ਬਚਨ ਕੀਤਾ ਪੁਰਖਾ ਤੂੰ ਨਿਹਾਲ ਹੈਂ ਅਤੇ ਸਭ ਸੰਗਤ ਤੇਰੇ ਮਗਰ ਲਾਈ ਹੈ ਤੇ ਸੰਗਤ ਦੀ ਭੀ ਕਾਮਨਾ ਪੂਰਨ ਕੀਤੀ ਹੈ ਤਾਂ ਸਭ ਸੰਗਤ ਨੇ ਮੱਥਾ ਟੇਕਿਆ ਤੇ ਵਿਦਿਆ ਹੋਈ ਤੇ ਸੁਣ ਭਾਈ ਬਾਲਾ ਮੇਰੇ ਕੋ ਸ੍ਰੀ ਗੁਰੂ ਨਾਨਕ ਜੀ ਜੋਤਿ ਨਾਲ ਜੋਤਿ ਮਿਲਾਇ ਲਿਆ ਤੇ ਖੁਸ਼ੀ ਕੀਤੀ ਅਤੇ ਸੰਗਤ ਕੇ ਲੋਕ ਸਭ ਕਹਿਣ ਧੰਨ ਹੈ ਸ੍ਰੀ ਗੁਰੂ ਨਾਨਕ ਜੀ ਕੀ ਕਮਾਈ ॥

## ਆਗੇ ਸਾਖੀ ਹੋਰ ਚਲੀ

ਤਾਂ ਸ੍ਰੀ ਗੁਰੂ ਅੰਗਦ ਜੀ ਕਹੈਂ ਸੁਣ ਭਾਈ ਬਾਲਾ ਇਕ ਦਿਨ ਸ੍ਰੀ ਗੁਰੂ ਨਾਨਕ ਦੇਵ ਜੀ ਕਰਤਾਰਪੁਰ ਵਿਚ ਤੁਰੇ ਜਾਨ ਪਰ ਦੋਵੇਂ ਸਾਹਿਬਜ਼ਾਦੇ ਭੀ ਨਾਲ ਹੀ ਥੇ ਅਤੇ ਭਾਈ ਬਾਲਾ ਤੇ ਮੈਂ ਭੀ ਹਾਜ਼ਰ ਥਾ ਅੱਗੇ ਗਏ ਤੇ ਇਕ ਚਬੱਚਾ ਗੰਦੇ ਪਾਣੀ ਵਾਲਾ ਸੀ ਪਰ ਸਾਰੇ ਸ਼ਹਿਰ ਦਾ ਗੰਦਾ ਪਾਣੀ ਉਸਦੇ ਵਿੱਚੋਂ ਦੀ ਜਾਂਦਾ ਸੀ ਤੇ ਮਹਾਰਾਜ ਦੇ ਹੱਥ ਕਟੋਰਾ ਸੀ ਸੋ ਗੰਦੇ ਪਾਣੀ ਦੇ ਵਿਚ ਸੱਟ ਦਿੱਤੋ ਨੇ ਤੇ ਵੱਡੇ ਪੁੱਤ ਨੂੰ ਆਖਨ ਲੱਗੇ ਸ੍ਰੀਚੰਦਾ ਇਹ ਕਟੋਰਾ ਕੱਢ ਲਵੋ ਤਾਂ ਸ੍ਰੀਚੰਦ ਬੋਲਿਆ ਕਿ ਐਸੇ ਗੰਦੇ ਚੁਬੱਚੇ ਵਿਚ ਕਿਉਂ ਵੜੀਏ ਕੋਈ ਕਟੋਰਿਆਂ ਦਾ ਘਾਟਾ ਹੈ ਘਰੋਂ ਹੋਰ ਲੈ ਲੈਣਾ ਤਾਂ ਫੇਰ ਲਖਮੀਦਾਸ ਨੂੰ ਕਹਿਆ ਪੁੱਤ ਕਟੋਰਾ ਕੱਢ ਲਵੋ ਤਾਂ ਓਹ ਬੋਲਿਆ ਕੋਈ ਆਉਂਦਾ ਹੈ ਤਾਂ ਕੱਢ ਲਵਾਂਗੇ ਤੁਸੀ ਜੇਹੜਾ ਕੰਮ ਕਰਨ ਚੱਲੇ ਹੋ ਓਹ ਤਾਂ ਕਰੋ ਕੁਛ ਕਟੋਰੇ ਨਾਲ ਨੇਹੁ ਲੱਗਾ ਹੋਯਾ ਹੈ ਫੇਰ ਕਢਾਇ ਲਿਆਵਾਂਗੇ ਤਾਂ ਫੇਰ ਸ੍ਰੀ ਬਾਬੇ ਜੀ ਮੇਰੀ ਤਰਫ਼ ਇਸ਼ਾਰਾ ਕੀਤਾ ਮੈਂ ਝੱਟ ਛਾਲ ਮਾਰੀ ਤੇ ਕਟੋਰਾ ਕੱਢ ਲਿਆ ਪਰ ਸਿਰ ਪੈਰਾਂ ਤੀਕਰ ਚਿੱਕੜ ਨਾਲ ਭਰ ਗਿਆ ਤਾਂ ਸ੍ਰੀ ਬਾਬੇ ਜੀ ਦੇਖਕਰ ਕਹਾ ਬੱਚਾ ਲਹਿਣਿਆਂ ਤੂੰ ਕੁਛ ਲਹਿਣਾ ਹੈ ਤੇ ਅਸਾਂ ਤੇਰਾ ਦੇਣਾ ਹੈ ਅਤੇ ਬਾਬੇ ਜੀ ਬਹੁਤ ਖੁਸ਼ੀ ਕੀਤੀ ਅੱਗੇ ਭਾਈ ਬਾਲਾ ਭਾਵੇਂ ਤੁਸੀ ਮੰਨੋ ਤੇ ਭਾਵੇਂ ਨਾ ਮੰਨੋ ਅਸਾਂ ਤੇ ਤਾਂ ਗੁਰੂ ਜੀ ਐਸ ਤਰਾਂ ਖੁਸ਼ੀ ਕੀਤੀ ਹੈ ਤਾਂ ਅੱਗੋਂ ਬਾਲੇ ਕਹਾ ਹੇ ਸ੍ਰੀ ਗੁਰੂ ਅੰਗਦ ਜੀ ਇਹ ਜੋ ਕੁਛ ਆਪ ਨੇ ਕਹਿਆ ਹੈ ਸੋ ਸਭ ਸੱਚ ਕਹਿਤੇ ਹੋ ਤਾਂ ਫੇਰ ਗੁਰੂ ਅੰਗਦ ਜੀ ਕਹਾ ਸੁਣ ਭਾਈ ਬਾਲਾ ਏਹ ਜੋ ਸ੍ਰੀ ਗੁਰੂ ਨਾਨਕ ਜੀ ਕੇ ਬਚਨ ਹੈਨ ਜੋ ਸਿੱਖ ਪ੍ਰੇਮ ਨਾਲ ਸੁਣੇਗਾ ਤੇ ਜੋ ਸੁਣਾਵੇਗਾ ਪ੍ਰੀਤ ਕਰਕੇ ਅਤੇ ਸਤ ਕਰ ਜਾਣੇਗਾ ਉਸਦੇ ਔਗਣ ਪਾਪ ਸੰਪੂਰਨ ਧੋਤੇ ਜਾਵਣਗੇ ਅਤੇ ਖੁੱਲੀਂ ਬੰਧਨੀਂ ਦਰਗਾਹ ਮੇਂ ਪ੍ਰਵੇਸ਼ ਕਰੇਗਾ ਅਤੇ ਜਿੱਥੇ ਸ੍ਰੀ ਬਾਬਾ ਨਾਨਕ

ਜੀ ਜਾਵਨਗੇ ਸੋ ਓਥੇ ਹੀ ਓਹ ਭੀ ਸਿੱਖ ਨ੍ਰਿਸੰਸ ਜਾਇ ਪਹੁੰਚੇਗਾ ਤੇ ਜਨਮ ਮਰਨ ਤੇ ਰਹਿਤ ਹੋਇ ਜਾਵੇਗਾ ਤੇ ਜੋ ਮੰਗੇਗਾ ਸੋ ਬਾਸ਼ਨਾ ਸ੍ਰੀ ਬਾਬਾ ਜੀ ਪੂਰਨ ਕਰੇਗਾ ਤਾਂ ਭਾਈ ਬਾਲੇ ਕਹਿਆ ਸ੍ਰੀ ਗੁਰੂ ਜੀ ਤੇਰੇ ਵਿਚ ਤੇ ਸ੍ਰੀ ਗੁਰੂ ਨਾਨਕ ਜੀ ਵਿਚ ਭਰਮ ਭੇਦ ਕੋਈ ਨਹੀਂ ਤਾਂ ਸ੍ਰੀ ਗੁਰੂ ਅੰਗਦ ਜੀ ਕਹਿਆ ਸੁਣ ਭਾਈ ਬਾਲਾ ਸ੍ਰੀ ਗੁਰੂ ਨਾਨਕ ਜੀ ਕਰਨ ਕਾਰਨ ਜੋਤੀ ਸਰੂਪ ਅਤੇ ਅਸੀ ਉਸਦੇ ਕੀਤੇ ਹੋਏ ਹਾਂ ਅਤੇ ਪ੍ਰਹਿਲਾਦ ਤੇ ਧ੍ਰੂ ਤੇ ਦੱਤਾਤ੍ਰੇਉ ਤੇ ਜਨਕ ਰਾਜਾ ਏਹ ਭੀ ਨਿਰੰਕਾਰ ਦੇ ਪੂਰਨ ਭਗਤ ਹੋਏ ਪਰ ਉਰੇ ਹੀ ਰਹੇ ਹੈਨ ਤਾਂ ਸ੍ਰੀ ਗੁਰੂ ਅੰਗਦ ਜੀ ਕਹਿਆ ਹੇ ਭਾਈ ਬਾਲਾ ਜਿਸਦਿਨ ਸ੍ਰੀ ਨਿਰੰਕਾਰ ਜੀ ਸਾਰੀ ਸ੍ਰਿਸ਼ਟੀ ਕੋ ਲੀਨ ਕਰਨਗੇ ਏਹ ਸਭ ਸ੍ਰੀ ਨਿਰੰਕਾਰ ਜੀ ਕੀ ਜੋਤ ਨਾਲ ਮਿਲ ਜਾਵਣਗੇ ਅਤੇ ਜਿਨਾਂ ਸਿੱਖਾਂ ਨੇ ਸੰਗਤ ਦੀ ਉਪਮਾ ਨਹੀਂ ਕੀਤੀ ਤੇ ਸਿੱਖ ਨਹੀਂ ਬਣੇ ਤੇ ਉਪਦੇਸ਼ ਨਹੀਂ ਲੀਆ ਤੇ ਕਿਸੇ ਦੀ ਬਾਂਛਾ ਨਹੀਂ ਲੀਤੀ ਸੋ ਨਿਰੰਕਾਰ ਨਾਲ ਨਹੀਂ ਮਿਲਨਗੇ ਕਰਮਾ ਅਨੁਸਾਰ ਦੁਖ ਭੋਗਣਗੇ ਪਰ ਸਿੱਖ ਨਿਰਮਲ ਓਹ ਹੈਨ ਜਿਨਾਂ ਗੁਰੂ ਤੋਂ ਬਿਨਾਂ ਹੋਰ ਕੁਛ ਨਹੀਂ ਜਾਤਾ ਅਤੇ ਗੁਰੂ ਨਿਰਮਲ ਓਹ ਹੈ ਜੋ ਸਿੱਖਾਂ ਦੀਆਂ ਕਾਰਾਂ ਭੇਟਾਂ ਨਹੀਂ ਲੈਂਦਾ ਅਤੇ ਜੋ ਗੁਰੂ ਹੋਇਕਰ ਤੇ ਮਲੀਨ ਬਿਉਹਾਰ ਵਾਲੇ ਦਾ ਅਹਾਰ ਖਾਏ ਸੋ ਗੁਰੂ ਵੀ ਮਲੀਨ ਹੋਇ ਜਾਂਦਾ ਹੈ ਅਤੇ ਸਿੱਖ ਮਲੀਨ ਓਹ ਹੈ ਜੋ ਗੁਰੂ ਜੀ ਕੇ ਵਾਕਾਂ ਪਰ ਨਾ ਤੁਰੇ ਤੇ ਸੁਣ ਭਾਈ ਬਾਲਾ ਏਹ ਨਜ਼ਰ ਸ੍ਰੀ ਗੁਰੂ ਜੀ ਸ੍ਰੀ ਕਰਤਾਰ ਜੀ ਸੇ ਪਾਈ ਹੈ ਨਹੀਂ ਤਾਂ ਭਲੇ ਭਲੇ ਗੁਰੂ ਸਿੱਖਾਂ ਦੀਆਂ ਭੇਟ ਦੇਖਕਰ ਭਉਂਦਲ ਜਾਂਦੇ ਹੈਨ ਤੇ ਸਾਬਤ ਨਹੀਂ ਰਹਿੰਦੇ ਹੇ ਭਾਈ ਬਾਲਾ ਤੁਹਾਡੇ ਉੱਪਰ ਕਰਤਾਰ ਦੀ ਬਹੁਤ ਮਿਹਰਬਾਨੀ ਹੈ ਕਿਉਂਕਿ ਤੁਸਾਂ ਸੰਪੂਰਨ ਧਰਤੀ ਦਾ ਸੈਰ ਸ੍ਰੀ ਗੁਰੂ ਨਾਨਕ ਜੀ ਕੇ ਨਾਲ ਕੀਤਾ ਹੈ॥

## ਆਗੇ ਸਾਖੀ ਚਲਾਣੇ ਕੀ ਲਿਖੀ

ਤਾਂ ਭਾਈ ਬਾਲੇ ਸ੍ਰੀ ਗੁਰੂ ਅੰਗਦ ਜੀ ਪਾਸੋਂ ਏਹ ਸਾਖੀਆਂ ਸੁਣੀਆਂ ਤੇ ਬਹੁਤ ਪ੍ਰਸੰਨ ਹੂਆ॥

ਭਾਈ ਬਾਲਾ ਵਾਚ ॥ ਹੇ ਗੁਰੂ ਅੰਗਦ ਜੀ ਹੁਣ ਆਪ ਕਿਰਪਾ ਕਰਕੇ ਸ੍ਰੀ ਗੁਰੂ ਨਾਨਕ ਜੀ ਦੇ ਚਲਾਣੇ ਦੀ ਸਾਖੀ ਸੁਣਾਓ ਜੀ ਜੋ ਸ੍ਰੀ ਮਹਾਰਾਜ ਜੀ ਜੋਤੀ ਜੋਤ ਕਿਸ ਤਰਹ ਸਮਾਏ ਹੈਨ ਜਾਂ ਭਾਈ ਬਾਲੇ ਏਹ ਪ੍ਰਸ਼ਨ ਕੀਤਾ ਤਾਂ ਸ੍ਰੀ ਗੁਰੂ ਅੰਗਦ ਦੇਵ ਜੀ ਕਹਿਣੇ ਲਗੇ ਸੁਣੋ ਭਾਈ ਬਾਲਾ ਸ੍ਰੀ ਮਹਾਰਾਜ ਦੇ ਚਲਾਣੇ ਦੀ ਸਾਖੀ ਭਾਈ ਬੁੱਢੇ ਪਾਸੋਂ ਪੁੱਛ ਕਿਉਂਕਿ ਜਿਸਤਰਾਂ ਆਪਕੋ ਸ੍ਰੀ ਬਾਬੇ ਜੀ ਤਲਵੰਡੀ ਭੇਜ ਦਿੱਤਾ ਸੀ ਤੇ ਓਸੇ ਤਰਹ ਸ੍ਰੀ ਗੁਰੂ ਨਾਨਕ ਜੀ ਚਲਾਣੇ ਦੇ ਵਕਤ ਮੇਰੇ ਕੋ ਖਡੂਰ ਮੇਂ ਭੇਜ ਦੀਆ ਥਾ ਤੋ ਪੀਛੇ ਭਾਈ ਬੁੱਢਾ ਜੀ ਏਹ ਚਰਿਤ੍ਰ ਦੇਖਿਆ ਹੈ ਸੋ ਭਾਈ ਬੁੱਢਾ ਜੀ ਪਾਸੋਂ ਸ੍ਰਵਣ ਕਰੋ ਤਾਂ ਭਾਈ ਬਾਲਾ ਜੀ ਕਹੇ ਹੇ ਭਾਈ ਬੁੱਢਾ ਜੀ ਆਪ ਪੂਰਨ ਸਿੱਖ ਹੋ ਤੇ ਸ੍ਰੀ ਗੁਰੂ ਨਾਨਕ ਜੀ ਕੇ ਖ਼ਾਸ ਕਰਕੇ ਪਰੇਮੀ ਹੋ ਸੋ ਆਪ ਸਾਡੇ ਉੱਪਰ ਮੇਹਰਬਾਨੀ ਕਰਕੇ ਸਾਨੂੰ ਸ੍ਰੀ ਗੁਰੂ ਨਾਨਕ ਜੀ ਕੇ ਚਲਾਣੇ ਦੀ ਸਾਖੀ ਸੁਣਾਓ ਜੀ॥

ਭਾਈ ਬੁੱਢਾ ਜੀ ਵਾਚ ॥ ਹੇ ਭਾਈ ਬਾਲਾ ਇਕ ਦਿਨ ਦੀ ਬਾਤ ਹੈ ਸ੍ਰੀ ਨਾਨਕ ਕੇ ਪਿਤਾ ਕਾਲੂ ਨੇ

ਕਹਿਆ ਹੇ ਬੇਟਾ ਨਾਨਕ ਜੀ ਸਾਨੂੰ ਪਿਤਰਾਂ ਨੇ ਸੁਪਨੇ ਮੇਂ ਕਹਿਆ ਹੈ ਹੇ ਕਾਲੂ ਤੂੰ ਬੈਕੁੰਠ ਨੂੰ ਆਉ ਤਾਂ ਸ੍ਰੀ ਬਾਬੇ ਜੀ ਕਹਿਆ ਹੇ ਮਹਿਤਾ ਜੀ ਜਹਾਂ ਆਪ ਦੀ ਇੱਛਿਆ ਹੋਵੇ ਤਹਾਂ ਹੀ ਰਹੀਏ ਤਾਂ ਫੇਰ ਕਾਲੂ ਨੇ ਕਹਿਆ ਬੇਟਾ ਨਾਨਕਾ ਤੇਰੀ ਕਿਰਪਾ ਕਰਕੇ ਅਸੀ ਸਰੀਰ ਤੇ ਨਿਆਰੇ ਹਾਂ ਮਰਨਾ ਤੇ ਜਨਮਣਾ ਦੇਹ ਦਾ ਧਰਮ ਹੈ ਤੇ ਅਸੀ ਸਾਖੀ ਹਾਂ ਅਤੇ ਤੁਸਾਡੇ ਦਰਸ਼ਨ ਦੀ ਅਭਿਲਾਖਾ ਹੈ ਤਾਂ ਸ੍ਰੀ ਬਾਬੇ ਜੀ ਕਹਿਆ ਤੁਸੀ ਬੈਕੁੰਠ ਧਾਮ ਨੂੰ ਚਲੋ ਅਸੀ ਭੀ ਆਏ ਜਾਣੋ ਤਾਂ ਮਹਿਤੇ ਕਾਲੂ ਵੇਦੀ ਨੇ ਏਹ ਬਚਨ ਨਾਨਕ ਜੀ ਕਾ ਸੁਣ ਕਰ ਸਭ ਸਮਿੱਗ੍ਰੀ ਮੰਗਵਾਇਕੇ ਅੱਧੀ ਸ੍ਰੀਚੰਦ ਤੇ ਲਖਮੀਦਾਸ ਦੁਹਾਂ ਨੂੰ ਦੇ ਦਿੱਤੀ ਅਤੇ ਅੱਧੀ ਪੁੰਨ ਕਰ ਦਿੱਤੀ ਅਤੇ ਰਾਵੀ ਦੇ ਕਿਨਾਰੇ ਉੱਪਰ ਬੈਠ ਕਰ ਪਦਮ ਆਸਣ ਧਾਰਣ ਕੀਆ ਅਤੇ ਪੌਣ ਰੋਕ ਕੇ ਤੇ ਦਸਵੇਂ ਦੁਆਰ ਪ੍ਰਾਨਾਂ ਕੋ ਚੜ੍ਹਾਇਕਰ ਤੇ ਬ੍ਰਹਮ ਰੰਧਰ ਨਾਟਕਾ ਫੋੜਕਰ ਦੇਹ ਤਿਆਗੀ ਅਤੇ ਜਦ ਕਾਲੂ ਨੇ ਦੇਹ ਤਿਆਗੀ ਤਾਂ ਸ੍ਰੀ ਗੁਰੂ ਜੀ ਨੇ ਸਸਕਾਰ ਤੋਂ ਲੈਕੇ ਸਭ ਵਿਹਾਰ ਬਹੁਤ ਚੰਗੇ ਕੀਤੇ ਅਤੇ ਬ੍ਰਹਮਣੋਂ ਕੋ ਕੱਪੜੇ ਔਰ ਗਹਿਣੇ ਭੋਜਨ ਖੁਆਏ ਤੇ ਪਿਤਾ ਦੇ ਅਰਪਣ ਵਾਸਤੇ ਸਭ ਕੁਛ ਅਭਿਆਗਤਾਂ ਕੋ ਦਾਨ ਦੀਏ ਔਰ ਵੇਦ ਰੀਤ ਤੇ ਕੁਲਾ ਰੀਤ ਦੇਸਾ ਚਾਲ ਸਭ ਕੀਤਾ ਤੇ ਕੜਾਹ ਪ੍ਰਸਾਦਿ ਕਰਕੇ ਵਰਤਾਯਾ ਤੇ ਫੇਰ ਰਾਤ ਦਿਨ ਦੇ ਬਾਦ ਮਾਤਾ ਤ੍ਰਿਪਤਾ ਭੀ ਪਰਾਣ ਤਿਆਗਨ ਕਰੇ ਪਰ ਉਸੀਤਰਹ ਐਰਾਵਤੀ ਕੇ ਕਿਨਾਰੇ ਪਰ ਸ੍ਰੀ ਗੁਰੂ ਨਾਨਕ ਜੀ ਨੇ ਮਾਤਾ ਜੀ ਕਾ ਸਸਕਾਰ ਵੇਦ ਰੀਤ ਕੁਲਾ ਰੀਤ ਦੇਸਾ ਚਾਲ ਦੇ ਬਮੂਜਬ ਕਰਾ ਬਡੇ ਦਾਨ ਪੁੰਨ ਕਰੇ ਅੱਠ ਪਹਿਰ ਕੀਰਤਨ ਹੁੰਦੇ ਰਹੇ ਅਤੇ ਸੰਗਤਾਂ ਆਵਨ ਤੇ ਦਰਸ਼ਨ ਕਰਨ ਤੇ ਮਨ ਭਾਵਤ ਫਲ ਪਾਬਿ ਪਾਇ ਆਪੋ ਆਪਣੇ ਘਰਾਂ ਨੂੰ ਜ਼ਾਵਣ ਅਤੇ ਸ੍ਰੀ ਬਾਬਾ ਜੀ ਜੋ ਆਵਣ ਸਭ ਕੋ ਸੱਤਨਾਮ ਕਾ ਉਪਦੇਸ਼ ਦੇਵਣ ਤੇ ਕਹਿਣ ਭਾਈ ਸੱਤ ਬੋਲਣਾ ਤੇ ਧਰਮ ਦੀ ਕਿਰਤ ਕਰਨੀ ਆਏ ਸਿੱਖ ਸਾਧ ਦੀ ਸੇਵਾ ਕਰਨੀ ਔਰ ਕਰਤਾਰਪੁਰ ਸ੍ਰੀ ਬਾਬੇ ਜੀ ਦੇ ਦਰਬਾਰ ਵਿੱਚ ਇਕ ਪਿੱਪਲ ਸੀ ਉਸ ਪਿੱਪਲ ਦੇ ਹੇਠਸ੍ਰੀ ਬਾਬੇ ਜੀ ਦੀ ਮੰਜੀ ਵਿਛੀ ਰਹੇ ਉਸ ਮੰਜੀ ਦੇ ਉੱਪਰ ਸ੍ਰੀ ਗੁਰੂ ਬਾਬਾ ਜੀ ਬੈਠੇ ਰਹਿਨ ਤੇ ਸ੍ਰੀ ਬਾਬੇ ਜੀ ਦੇ ਘਰ ਇਕ ਕਮਲੀਆ ਨਾਮ ਟਹਿਲੀਆ ਸੀ ਤੇ ਗਊਆਂ ਮਹੀਆਂ ਦਾ ਘਾਸ ਲਜਾਉਂਦਾ ਸੀ ਅਤੇ ਇਕ ਦਿਨ ਕਮਲੀਆ ਘਾਸ ਲੈਨੇ ਕੋ ਗਿਆ ਤੇ ਕਜਾ ਦੇਖੇ ਜੋ ਬਣ ਵਿੱਚ ਤਿੰਨ ਜੋਗੀਸ਼ਰ ਸੰਤ ਹੈਨ ਉਨਾਂ ਕਮਲੀਏ ਕੋ ਸੱਦਿਆ ਤੇ ਕਹਾ ਕਮਲੀਆ ਓਹ ਢੀਮ ਮਿੱਟੀ ਦੀ ਸਾਡਾ ਸਨੇਹਾ ਨਾਨਕ ਜੀਦੇ ਪਾਸ ਲੈਜਾਹ ਤਾਂ ਕਮਲੀਆ ਬੋਲਿਆ ਭਾਈ ਘਾਸ ਲਜਾਣ ਲੱਗਾ ਲੈ ਜਾਵਾਂਗਾ ਤਾਂ ਉਨਾਂ ਸੰਤਾਂ ਵਿੱਚੋਂ ਇਕ ਸਾਧ ਨੇ ਕਮਲੀਏ ਦੀ ਦਾੜ੍ਹੀ ਪਕੜਕੇ ਇਕ ਬੂਟਾ ਘਾਸ ਦਾ ਵੱਢਕੇ ਚਾਇ ਖਿਲਾਰਿਆ ਤਾਂ ਓਥੇ ਘਾਸ ਦਾ ਢੇਰ ਲੱਗ ਗਿਆ ਤਾਂ ਕਮਲੀਏ ਨੂੰ ਕਹਿਣ ਲੱਗੇ ਭਾਈ ਜਿਤਨਾ ਚੁੱਕ ਸਕਦਾ ਹੈਂ ਉਤਨਾ ਚੁੱਕ ਲੈ ਤਾਂ ਕਮਲੀਏ ਨੇ ਘਾਸ ਲਿਆਇ ਸੁੱਟਿਆ ਤੇ ਓਹ ਢੀਮ ਮਿੱਟੀ ਦੀ ਸ੍ਰੀ ਬਾਬੇ ਜੀ ਦੇ ਅੱਗੇ ਚਾਇ ਸੁੱਟੀ ਅਤੇ ਸ੍ਰੀ ਬਾਬੇ ਜੀ ਕਹਿਆ ਕਮਲੀਆ ਉਤਾਵਲਾ ਹੀ ਮੁੜ ਆਯਾ ਹੈਂ ਤੇ ਘਾਸ ਕਿਸੇ ਦਾ ਚੁੱਕ

ਲਿਆਂਦਾ ਹਈ ਤਾਂ ਕਮਲੀਏ ਨੇ ਕਹਿਆ ਹੇ ਸੱਚ ਪਾਤਸ਼ਾਹ ਜੀ ਘਾਸ ਕਿਸੇ ਦਾ ਚੁਰਾਇ ਨਹੀਂ ਆਂਦਾ ਤਾਂ ਸ੍ਰੀ ਬਾਬੇ ਜੀ ਕਹਿਆ ਭਾਈ ਏਸੇ ਕਰਕੇ ਅਸਾਂ ਕਹਿਆ ਸੀ ਜੋ ਚੁੱਕ ਆਂਦਾ ਹਈ ਤਾਂ ਸਾਡੀਆਂ ਗਊਆਂ ਨੂੰ ਨਾ ਪਾਵੀਂ ਤਾਂ ਫੇਰ ਕਮਲੀਏ ਨੇ ਕਹਿਆ ਜੀ ਬਾਹਰ ਉਜਾੜ ਵਿੱਚ ਤ੍ਰਿਨ ਸਧ ਹੈਨ ਉਨਾਂ ਨੇ ਏਹ ਮਿਟੀ ਦੀ ਢੀਮ ਦਿੱਤੀ ਹੈ ਅਤੇ ਕਹਿਓਨੇ ਸ੍ਰੀ ਬਾਬੇ ਕੋ ਸੁਨੇਹਾ ਦੇ ਦੇਣਾ ਤਾਂ ਸ੍ਰੀ ਗੁਰੂ ਜੀ ਅੱਗੋਂ ਕਹਿਆ ਕਮਲਿਆ ਸਡਾ ਸੁਨੇਹਾ ਆਂਦਾ ਹਈ ਤ੍ਰਿਨ ਵਾਰੀ ਏਹੋ ਈ ਬਚਨ ਬਾਬੇ ਜੀ ਕਹਿਆ ਤਾਂ ਫੇਰ ਸ੍ਰੀ ਬਾਬੇ ਜੀ ਕਹਿਆ ਕਮਲੀਆ ਸਧਾਰਣ ਨੂੰ ਸੱਦ ਲਿਆਉ ਇਹ ਆਖੀਂ ਕਿ ਦੋ ਬਾਹੀਆਂ ਤੇ ਮੁੰਵ ਦਾਵ ਨਲੈਕੇ ਛੇਤੀ ਆਵੇ ਪਰ ਸ੍ਰੀ ਬਾਬਾ ਜੀ ਪਰਸਾਦ ਵੀ ਸਧਾਰਣ ਦੇ ਘਰੋਂ ਖਾਂਦਾ ਸੀ ਤੇ ਚਾਦਰਾਂ ਵੀ ਸਧਾਰਣ ਦੀਆਂ ਪਹਿਨਦਾ ਸੀ ਤਾਂ ਕਮਲੀਏ ਸਧਾਰਣ ਨੂੰ ਜਾਇ ਕਹਾ ਚਲ ਸਧਾਰਣਾ ਤਪਾ ਜੀ ਸੱਦਦਾ ਹੈ ਦੋ ਬਾਹੀਆਂ ਤੇ ਮੁੰਵ ਦਾਵਾਣ ਲੈਕੇ ਛੇਤੀ ਚੱਲ ਤਾਂ ਸਧਾਰਣ ਨੇ ਕਹਿਆ ਭਾਈ ਮੈਂ ਰੋਟੀ ਖਾ ਲਵਾਂ ਤਾਂ ਕਮਲੀਏ ਕਹਿਆ ਭਾਈ ਹੁਕਮ ਨਹੀਂ ਪਰ ਖਾਇ ਲੈ ਫੇਰ ਕਮਲੀਆ ਸਧਾਰਣ ਕੋ ਲੈਕੇ ਆਯਾ ਤਾਂ ਸਧਾਰਣ ਸ੍ਰੀ ਗੁਰੂ ਜੀ ਦੇ ਚਰਨਾਂ ਉੱਪਰ ਮੱਥਾ ਟੇਕਿਆ ਤੇ ਅਰਦਾਸ ਕੀਤੀਓਸ ਹੇ ਸੱਚੇ ਪਾਤਸ਼ਾਹ ਜੀਉ ਤਾਵਲਾ ਸੱਦਿਆ ਜੇ ਤਾਂ ਸ੍ਰੀ ਬਾਬੇ ਜੀ ਕਹਿਆ ਸਧਾਰਣਾ ਕਮਲੀਆ ਦਰਗਹ ਦੇ ਜਾਵਣ ਦਾ ਸਨੇਹਾ ਲੈ ਆਯਾ ਹੈ ਸੋ ਤੂੰ ਸਾਡੇ ਨਾਲ ਚੱਲ ਦੋਵੇਂ ਬੇਲੇ ਚਲੀਏ ਤਾਂ ਸ੍ਰੀ ਬਾਬਾ ਜੀ ਤੇ ਸਧਾਰਣ ਦੋਵੇਂ ਬੇਲੇ ਗਏ ਤੇ ਸ੍ਰੀ ਬਾਬੇ ਜੀ ਦਾ ਖੇਤ ਅਠ ਵਿਘੇ ਹੈਸੀ ਤਾਂ ਉਸ ਖੇਤ ਮੇਂ ਜਾਇ ਕੇ ਕਹਿਆ ਸਧਾਰਣਾ ਏਹ ਜਾਹਰਾ ਕਹੀਕ ਹੈ ਤਾਂ ਸਧਾਰਣ ਨੇ ਕਹਿਆ ਜੀ ਜਗਹ ਸੁੰਦਰ ਹੈ ਤਾਂ ਫੇਰ ਬਾਬੇ ਜੀ ਕਹਿਆ ਸਧਾਰਣਾ ਸਾਡੀਆਂ ਲੱਕੜੀਆਂ ਏਥੇ ਪਾਉਣੀਆਂ ਪਰ ਕਹਿਣਾ ਕਿਸੇ ਨੂੰ ਨਾਹੀਂ ਤਾਂ ਫੇਰ ਬਾਬਾ ਜੀ ਘਰ ਆਏ ਤੇ ਕਹਿਆ ਸਧਾਰਣਾ ਸਾਡੀਆਂ ਚਾਦਰਾਂ ਧੋਇ ਲਿਆਉ ਤਾਂ ਸਧਾਰਣ ਜਾਇ ਕਰ ਚਾਦਰਾਂ ਧੋਇ ਲਿਆਯਾ ਤੇ ਬਾਬੇ ਜੀ ਕਹਿਆ ਕੋਠੀ ਵਿੱਚ ਧਰ ਛੱਡ ਤਾਂ ਫੇਰ ਸ੍ਰੀ ਬਾਬੇ ਜੀ ਕਹਿਆ ਸਧਾਰਣਾ ਮੇਰਾ ਘਰ ਲਿੰਬ ਪੋਚ ਦੇਹ ਪਰ ਜਪ ਸਾਹਿਬ ਦਾ ਪਾਠ ਕਰਦਾ ਰਹੇਂ ਤਾਂ ਸਧਾਰਣ ਨੇ ਤਿਵੇਂ ਹੀ ਕੀਤਾ ਬੜੇ ਪ੍ਰੇਮ ਨਾਲ ਪੋਚਿਆ ਤਾਂ ਸ੍ਰੀ ਬਾਬੇ ਜੀ ਅੱਗੇ ਹੱਥ ਜੋੜ ਕੇ ਕਹਿਆ ਚਲੋ ਬਾਬਾ ਜੀ ਦੇਖ ਲਉ ਤਾਂ ਸ੍ਰੀ ਬਾਬੇ ਜੀ ਦੇਖਿਆ ਤੇ ਬੜੇ ਪਰਸਿੰਨ ਹੋਏ ਤੇ ਸਧਾਰਣ ਨੂੰ ਕਹਿਆ ਨਿਹਾਲ ਸਿੱਖਾ ਨਿਹਾਲ ਤੈਨੂੰ ਕਰਤਾਰ ਚਿੱਤ ਆਵੇ ਸੁਖਾਲੀ ਸਾਸੀਂ ॥

## ਆਗੇ ਸਾਖੀ ਹੋਰ ਚਲੀ

ਸ੍ਰੀ ਬਾਬਾ ਜੀ ਜਾਂ ਭਾਈ ਜੀ ਬਾਬਾ ਬੁੱਢਾ ਜੀ ਕਹਿਤੇ ਹੈਨ ਸੁਣ ਭਾਈ ਬਾਲਾ ਇਕ ਦਿਨ ਸ੍ਰੀ ਬਾਬਾ ਜੀ ਕਰਤਾਰਪੁਰ ਧਰਮਸਾਲਾ ਵਿੱਚ ਬੈਠੇ ਸੇ ਤਾਂ ਚਿਤ ਵਿੱਚ ਵਿਚਾਰ ਕੀਤਾ ਹੋਵੇ ਤਾਂ ਸੱਚਖੰਡ ਮੇਂ ਸ੍ਰੀ ਨਿਰੰਕਾਰ ਜੀ ਕੇ ਚਰਨ ਕਮਲ ਮੇਂ ਚਲੀਏ ਤਾਂ ਉਧਰ ਸ੍ਰੀ ਠਾਕਰ ਅੰਤਰਜਾਮੀ, ਘਟ ਘਟ ਕੀ ਜਾਨਣਹਾਰੇ ਭਗਤ ਵਛਲ ਭਗਤਾਂ ਕੇ ਅਧੀਨ ਔਰ ਭਗਤਾਂ ਕੀ ਰਾਖਣੇਹਾਰੇ ਸੱਚਖੰਡ ਮੇਂ

ਸਭਾ ਲਗਾਇ ਬੈਠੇ ਥੇ ਔਰ ਸਭ ਭਗਤ ਆਪੋ ਆਪਣੇ ਅਸਥਾਨਾਂ ਉੱਪਰ ਹੱਥ ਜੋੜੀ ਖੜੇ ਹੈਨ ਇਤਨੇ ਮੇਂ ਸ੍ਰੀ ਠਾਕਰ ਜੀ ਬੋਲੇ ਸੁਣੋ ਭਗਤੋ ਜੋ ਨਾਨਕ ਭਗਤ ਮੇਰਾ ਪਰਮ ਪਿਆਰਾ ਹੈ ਸੋ ਮੇਰੇ ਲੋਕ ਕੋ ਆਵਣੇ ਚਾਹਤਾ ਹੈ ਤਾਂ ਸਭਨਾਂ ਭਗਤਾਂ ਹੱਥ ਜੋੜ ਕਰ ਅਰਦਾਸ ਕੀਤੀ ਹੇ ਪਾਰ ਬ੍ਰਹਮ ਜੀ ਨਾਨਕ ਤੇਰਾ ਬੜਾ ਭਗਤ ਹੈ ਜਿਸ ਤਰਾਂ ਉਸਦੇ ਮਨ ਮੇਂ ਬਸੀ ਹੈ ਤਿਵੇਂ ਹੀ ਕਰੀਏ ਜੀ ਤਾਂ ਨਿਰੰਕਾਰ ਜੀ ਨੇ ਆਪਣੇ ਨਿਜ ਸੇਵਕਾਂ ਕੋ ਹੁਕਮ ਕੀਆ ਕਿ ਮੇਰੇ ਭਗਤ ਨਾਨਕ ਕੋ ਬੜੇ ਆਦਰ ਸਤਕਾਰ ਸੇਤੀ ਮੇਰੇ ਪਾਸ ਲਿਆਓ ਤਾਂ ਓਹਨਾਂ ਸੇਵਕਾਂ ਸ੍ਰੀ ਗੁਰੂ ਨਾਨਕ ਜੀ ਕੇ ਪਾਸ ਆਇਕੇ ਹੱਥ ਜੋੜਕੇ ਅਰਦਾਸ ਕੀਤੀ ਹੇ ਨਾਨਕ ਭਗਤ ਜੀ ਤੁਮਾਰੇ ਮਨ ਮੇਂ ਬਸੀ ਹੈ ਕਿ ਸ੍ਰੀ ਨਿਰੰਕਾਰ ਜੀ ਕੇ ਪਾਸ ਜਾਵੋਂ ਸੋ ਸ੍ਰੀ ਠਾਕਰ ਜੀ ਨੇ ਤੁਮਾਰੇ ਮਨ ਕੀ ਆਸਾ ਕੋ ਜਾਨਕਰ ਹਮਕੋ ਹੁਕਮ ਦੀਆ ਹੈ ਆਪ ਸੱਚਖੰਡ ਮੇਂ ਚਲੋ ਸ੍ਰੀ ਠਾਕਰ ਜੀ ਹਮਾਰੇ ਕੋ ਭੇਜਿਆ ਹੈ ਤੁਮਾਰੇ ਰਹਿਣੇ ਵਾਲੇ ਮੰਦ੍ਰ ਸੱਚਖੰਡ ਮੇਂ ਬਣੇ ਹੈਨ ਆਪ ਆਇਕੇ ਦੇਖ ਜਾਓ ਜੀ ਸ੍ਰੀ ਬਾਬੇ ਜੀ ਕਹਿਆ ਮੇਰੇ ਪ੍ਰਭ ਜੀ ਬਗ਼ੈਰ ਮੇਰੇ ਮਨ ਕੀ ਕਉਣ ਜਾਣੇ ਸੋ ਮੈਂ ਬਲਿਹਾਰ ਜਾਵਾਂ ਅਪਣੇ ਸ੍ਵਾਮੀ ਉੱਪਰੋਂ ਏਹ ਬਾਤ ਕਹਿਕਰ ਸ੍ਰੀ ਗੁਰੂ ਜੀ ਸੇਵਕਾਂ ਕੇ ਸਾਥ ਜਾਇ ਸ੍ਰੀ ਠਾਕਰ ਜੀ ਦੇ ਚਰਨਾਂ ਪਰ ਨਮ-ਸਕਾਰ ਕਰੀ ਤੇ ਹੱਥ ਜੋੜ ਕਰ ਖੜੇ ਹੋਏ ਤਾਂ ਸ੍ਰੀ ਠਾਕਰ ਜੀ ਕਹਿਆ ਆਉ ਨਾਨਕ ਤੂੰ ਮੇਰਾ ਪਰਮ ਭਗਤ ਹੈਂ ਰਾਜ਼ੀ ਖ਼ੁਸ਼ੀ ਹੈਂ ਹੇ ਨਾਨਕ ਤੇਰੇ ਜੀਅ ਮੇਂ ਏਥੇ ਆਵਣੇ ਕੀ ਬਸੀ ਹੈ ਤਬ ਤੇਰੇ ਕੋ ਬੁਲਾਯਾ ਹੈ ਤਾਂ ਸ੍ਰੀ ਬਾਬੇ ਜੀ ਕਹਿਆ ਹੇ ਨਿਰੰਕਾਰ ਜੀ ਮੈਂ ਬਲਿਹਾਰ ਜਾਵਾਂ ਜੀ ਆਪਦੇ ਨਾਮ ਉੱਪਰੋਂ ਹੋਰ ਮੇਰੇ ਮਨ ਦੀ ਬਿਨਾਂ ਆਪ ਤੋਂ ਕੌਣ ਜਾਣੇ ਜੀ ਔਰ ਮੈਂ ਕੌਣ ਕੀਟ ਹਾਂ ਜੋ ਕੁਛ ਹੈ ਸੋ ਆਪ ਦੇ ਹੀ ਹਾਥ ਹੈ ਜੀ ਜੋ ਚਾਹੋ ਸੋ ਕਰੋ ਜੀ ਤਾਂ ਸ੍ਰੀ ਠਾਕਰ ਜੀ ਕਹਿਆ ਹੇ ਨਾਨਕ ਜੀ ਤੂੰ ਅੰਗਦ ਕੋ ਏਹੀ ਸਮਝਾਵਣਾ ਕਿ ਸਭ ਸੰਸਾਰ ਕੋ ਮੇਰੇ ਨਾਮ ਨਾਲ ਲਾਵੇ ਤੇ ਜੋ ਪ੍ਰਾਣੀ ਤੇਰੇ ਬਚਨਾਂ ਕੋ ਸੁਣੇਗਾ ਅਰ ਸਮਝੇਗਾ ਅਰ ਕਮਾਵੇਗਾ ਮੈਂ ਤਿਸਕਾ ਭਲਾ ਕਰੂੰਗਾ ਤਾਂ ਸ੍ਰੀ ਗੁਰੂ ਨਾਨਕ ਜੀ ਨੇ ਸੱਚਖੰਡ ਵਿੱਚ ਜਾਇ ਕੇ ਸ੍ਰੀ ਨਿਰੰਕਾਰ ਜੀ ਕੀ ਬਾਰਤਾ ਸਮਝੀ ਤੇ ਪਾਰਬ੍ਰਹਮ ਜੀ ਕੀ ਆਗਿਆ ਲੈਕੇ ਮਾਤਲੋਕ ਵਿੱਚ ਆਇ ਕੇ ਸ੍ਰੀ ਅੰਗਦ ਜੀ ਕਉ ਸਦਵਾਇਕਰ ਸਭ ਸਮਝਾਇ ਦਿੱਤੀ ਔਰ ਪੰਜ ਪੈਸੇ ਤੇ ਇਕ ਨਲੀਏਰ ਸ੍ਰੀ ਗੁਰੂ ਅੰਗਦ ਜੀ ਕੇ ਅੱਗੇ ਰੱਖਕੇ ਸ੍ਰੀ ਗੁਰੂ ਨਾਨਕ ਜੀ ਪ੍ਰਕਰਮਾ ਕਰਕੇ ਅੰਗਦ ਜੀ ਅੱਗੇ ਮੱਥਾ ਟੇਕਿਆ ਤੇ ਅੰਗਦ ਜੀ ਸ੍ਰੀ ਬਾਬੇ ਜੀ ਅੱਗੇ ਮੱਥਾ ਟੇਕਿਆ ਅਤੇ ਕਹਾ ਹੇ ਗ਼ਰੀਬ ਨਿਵਾਜ਼ ਜੀ ਤੁਸਾਂ ਕਰਨ ਕਾਰਨ ਹੋਇਕੇ ਮੇਰੇ ਚਰਨਾਂ ਪਰ ਮੱਥਾ ਟੇਕਿਆ ਹੈ ਸੋ ਇਨਕੋ ਤਾਂ ਕੁਸ਼ਟ ਪਵੇਗਾ ਮੈਂ ਆਜਜ਼ ਨਿਮਾਣਾ ਹੋਂ ਤਾਂ ਬਚਨ ਹੂਆ ਅੰਗਦਾ ਤੂੰ ਆਪਣੇ ਸਰੂਪ ਕੋ ਪਛਾਣ ਜੋ ਤੇਰਾ ਮੇਰਾ ਸਰੀਰ ਸਭ ਪੰਜ ਤੱਤ ਕਾ ਹੈ ਤੇ ਚੈਤੰਨ ਕਲਾ ਭੀ ਮੇਰੀ ਤੇਰੀ ਇੱਕੋ ਹੈ ਜੈਸੇ ਸੂਰਜ ਏਕ ਹੈ ਤੇ ਘੜਾ ਸੌ ਹੋਵੇ ਤੇ ਸਭ ਮੇਂ ਪ੍ਰਕਾਸ਼ ਇਕਸਮਾਨ ਕਰਦਾ ਹੈ ਤੈਸੇ ਹੀ ਓਹ ਪ੍ਰਮਾਤਮਾ ਸਭ ਸਰੀਰੋਂ ਮੇਂ ਇਕ ਜੈਸਾ ਭਾਸਦਾ ਹੈ ਤੂੰ ਤਾਂ ਸਭ ਗਿਆਨ ਕੋ ਜਾਨਣ ਵਾਲਾ ਹੈਂ ਤੇ ਅਚਾਰਜਾਂ ਦੀ ਰੀਤੀ ਹੈ ਸਭ ਗੁਰੂ ਸਿੱਖ ਦਾ ਭਾਵ ਰੱਖਦੇ ਆਏ ਹੈਨ ਤੇ ਧੁਵਾੜਾ

ਬਚਨ ਵੀ ਅੰਨਥਾ ਨਹੀਂ ਕਰਨਾ ਕੁਛ ਰੋਗ ਚਰਨ ਦੇ ਅੰਗੂਠੇ ਮੇਂ ਰਹੇਗਾ ਸੋ ਪਰਮੇਸ਼ਰ ਕੋ ਚਿੱਤ ਕਰਾਵੇਗਾ ਤੇ ਜੇਹੜੀ ਸਮਝ ਗਿਆਨ ਦੀ ਧੁਵਾਨੂੰ ਆਈ ਹੈ ਸੋ ਅਸਾਂ ਤਾਂ ਓਸ ਅੱਗੇਂ ਮੱਥਾ ਟੇਕਿਆ ਹੈ ਤਾਂ ਫੇਰ ਸ੍ਰੀ ਬਾਬੇ ਜੀ ਅੰਗਦ ਕੋ ਆਪਣੇ ਗਲੇ ਲਗਾਯਾ ਤੇ ਆਪਣੇ ਸਿੰਘਾਸਨ ਪਰ ਬੈਠਾਇ ਦਿੱਤਾ ਅਤੇ ਸਭ ਸੰਗਤ ਕੋ ਕਹਾ ਭਾਈ ਇਸ ਅੱਗੇ ਮੱਥਾ ਟੇਕੋ ਤੇ ਮੇਰਾ ਰੂਪ ਜਾਨਣਾ ਤੇ ਫੇਰ ਬੇਟਿਆਂ ਕੋ ਬੁਲਾਯਾ ਤੇ ਉਨਾਂ ਆਵਣ ਵਿਚ ਢਿੱਲ ਕੀਤੀ ਤੇ ਪਿੱਛੋਂ ਭਾਈ ਬੁੱਢੇ ਅੰਗਦ ਜੀ ਦੇ ਮਸਤਕ ਵਿਚ ਤਿਲਕ ਕੀਆ ਤੇ ਮੱਥਾ ਟੇਕਿਆ ਫੇਰ ਸ੍ਰੀ ਗੁਰੂ ਜੀ ਕਹਾ ਬੱਚਾ ਤੂੰ ਹੁਣ ਖਡੂਰ ਮੇਂ ਚਲਾ ਜਾਹ ਨਹੀਂ ਤਾਂ ਤੇਰੇ ਨਾਲ ਝਗੜਾ ਖੜਾ ਕਰਨਗੇ ਤਾਂ ਫੇਰ ਅੰਗਦ ਜੀ ਹੱਥ ਜੋੜ ਕਰ ਕਹਾ ਹੇ ਗ਼ਰੀਬ ਨਿਵਾਜ਼ ਜੀ ਮੈਂ ਆਪਦੇ ਚਲਾਣੇ ਦੇ ਵਖਤ ਆਵਾਂ ਜੀ ਤਾਂ ਸ੍ਰੀ ਬਾਬੇ ਜੀ ਕਹਾ ਅਸੀ ਧੁਆਡੇ ਵਿੱਚੋਂ ਦੀ ਹੋਇਕੇ ਜਾਵਾਂਗੇ ਅਤੇ ਪਾਰਬ੍ਰਹਮ ਜੀ ਕੀ ਆਗਿਆ ਇਸੇ ਤਰਾਂ ਹੀ ਹੈ ਤੇ ਮੈਨੂੰ ਹਜ਼ੂਰ ਬੁਲਾਯਾ ਹੈ ਤੁਸਾਂ ਪ੍ਰਿਥਵੀ ਪਰਮੇਸ਼ਰ ਦੇ ਵੱਲ ਲਗਾਵਣੀ ਸ੍ਰੀ ਠਾਕਰ ਜੀ ਦੀ ਆਗਿਆ ਏਸੇ ਤਰਾਂ ਹੀ ਹੈ ਅਤੇ ਜਿਸ ਤਰਾਂ ਏਹ ਕਾਰਜ ਗੁਰਿਆਈ ਦਾ ਅਸਾਂ ਕਰਤਾਰ ਦੀ ਆਗਿਆ ਸੇ ਕੀਤਾ ਹੈ ਸੋ ਤੁਸਾਂ ਵੀ ਏਵੇਂ ਹੀ ਕਰਨਾ ਤਾਂ ਅੰਗਦ ਜੀ ਬਹੁਤ ਵੈਰਾਗ ਕਰੇ ਤੇ ਬਾਬੇ ਜੀ ਸੰਤੋਖ ਕਰਵਾਯਾ ਤੇ ਕਹਾ ਪੁਰਖਾ ਹਰਖ ਕਰੋ ਤੇ ਉਦਾਸ ਨਹੀਂ ਹੋਵਣਾਂ ਤਾਂ ਸ੍ਰੀ ਬਾਬੇ ਜੀ ਕਾ ਬਚਨ ਸੁਣਕੇ ਅੰਗਦ ਜੀ ਕਾ ਮਨ ਸ਼ਾਂਤੀ ਹੂਆ ਤਾਂ ਬਾਬੇ ਜੀ ਗੁਰੂ ਅੰਗਦ ਜੀ ਕੋ ਨਾਮ ਦਾਨ ਦਯਾ ਇਸ਼ਨਾਨ ਧਰਮ ਭਾਉ ਭਗਤ ਪਰਉਪਕਾਰ ਸਰਬ ਪ੍ਰਕਾਰ ਭਲਿਆਈ ਦੇਕਰ ਵਿਦਾ ਕੀਤਾ ਤਾਂ ਗੁਰੂ ਅੰਗਦ ਜੀ ਕਿਤਨੇਕ ਦਿਨ ਅੱਗੋਂ ਹੀ ਸ੍ਰੀ ਬਾਬੇ ਜੀ ਪਾਸੋਂ ਵਿਦਿਅ ਹੋਇ ਕਰ ਖਡੂਰ ਘਰ ਵਿਚ ਆਇ ਗਿਆ ਤੇ ਸ੍ਰੀ ਗੁਰੂ ਜੀ ਕਰਤਾਰ ਪੁਰ ਰਹਿਣ ਨਿੱਤ ਕੀਰਤਨ ਹੋਵੇ ਤੇ ਪਿਛਲੀ ਰਾਤ ਆਸਾ ਦੀ ਵਾਰ ਲੱਗੇ ਤੇ ਸ੍ਰੀ ਗੁਰੂ ਜੀ ਇਸ਼ਨਾਨ ਕਰਕੇ ਆਸਣ ਪਰ ਬਿਰਾਜਮਾਨ ਹੋਇਕੇ ਸੁਣਨ ਤੇ ਸਿੱਖ ਸੰਗਤ ਸਭ ਮਿਲਕੇ ਜਪਜੀ ਕਾ ਪਾਠ ਕਰਨ ਤੇ ਹੋਰ ਬਾਣੀ ਵੀ ਪੜ੍ਹਨ ਔਰ ਵੇਦ ਪਾਠੀ ਬ੍ਰਾਹਮਣ ਵੇਦ ਦਾ ਉਚਾਰ ਕਰਨ ਤੇ ਸੁਣਨ ਤੇ ਹੋਰ ਲੰਗਰ ਦੋਨੋਂ ਵਖਤ ਹੋਵੇ ਔਰ ਜਪ ਤਪ ਸੰਜਮ ਪੂਜਾ ਸੰਗਤਾਂ ਕਰਨ ਔਰ ਦਿਨ ਦਿਨ ਸ੍ਰੀ ਗੁਰੂ ਜੀ ਕੀ ਕੀਰਤ ਹੋਵੇ ਸੰਗਤਾਂ ਆਵਨ ਦਰਸ਼ਨ ਕਰਨ ਸ੍ਰੀ ਗੁਰੂ ਜੀ ਸਭ ਦੀ ਮਨੋ ਕਾਮਨਾ ਪੂਰਨ ਕਰਨ ਪਰ ਉਸ ਸਮੇ ਸ੍ਰੀ ਬਾਬੇ ਜੀ ਕੇ ਚਿਤ ਮੇਂ ਏਹ ਚਾਹ ਸੀ ਕਿ ਕਬ ਚਲਕਰ ਸ੍ਰੀ ਪਾਰਬ੍ਰਹਮ ਜੀ ਕੇ ਚਰਨ ਕਵਲਾਂ ਕਾ ਦਰਸ਼ਨ ਕਰੀਏ ਜਬ ਅੱਸੂ ਕਾ ਮਹੀਨਾ ਆਯਾ ਤੇ ਸੱਤਮੀ ਕਾ ਦਿਨ ਸੀ ਸੋ ਸ੍ਰੀ ਬਾਬੇ ਜੀ ਸੇਵਕਾਂ ਕੋ ਆਗਿਆ ਕੀਤੀ ਸ਼ੀਘਰ ਅੱਜ ਸਮੱਗ੍ਰੀ ਇਕੱਤ੍ਰ ਕਰੋ ਅਸਾਂ ਅੱਜ ਸਮਾਵਣਾ ਹੈ ਚੌਕਾ ਦੇਓ ਤੇ ਕੁਸ਼ਾ ਵਿਛਾਓ ਤਾਂ ਸੇਵਕਾਂ ਕੀਤਾ ਜਿਵੇਂ ਬਾਬੇ ਜੀ ਕਹਾ ਸੀ ਪਰ ਸੇਵਕ ਲਗੇ ਬੈਰਾਗ ਕਰਨ ਤਾਂ ਸ੍ਰੀ ਗੁਰੂ ਜੀ ਸਭ ਕੋ ਸੰਤੋਖ ਦਿੱਤਾ ਤਾਂ ਫੇਰ ਸਿਰੀਚੰਦ ਤੇ ਲਖਮੀ ਦਾਸਨੂੰ ਸੇਵਕ ਸੱਦਣ ਗਏ ਕਿ ਚਲੋ ਸ੍ਰੀ ਬਾਬੇ ਜੀ ਸਮਾਵਣ ਦੀ ਤਿਆਰੀ ਕੀਤੀ ਹੈ ਪਰ ਸਿਰੀ ਚੰਦ ਤੇ ਲਖਮੀਦਾਸ ਢਿੱਲ ਮੱਠ ਕੀਤੀ ਤੇ ਆਖਣ ਲੱਗੇ ਚੰਗੇ ਭਲੇ ਕਿਉਂਕਰ ਸਮਾਂਵਦੇ ਹੈਨ

ਅਤੇ ਸੱਦੇ ਹੋਏ ਆਏ ਨਾਹੀਂ ਤੇ ਸ੍ਰੀ ਚੋਣੀ ਜੀ ਸੁਣਿਆ ਕਿ ਗੁਰੂ ਜੀ ਸਮਾਉਣ ਲੱਗੇ ਹੈਨ ਤਾਂ ਛੇਤੀਹੀ ਜਾਇ ਚਰਨਾਂ ਪਰ ਮੱਥਾ ਟੇਕਿਆ ਤੇ ਹੱਥ ਜੋੜਕੇ ਅਰਦਾਸ ਕੀਤੀ ਹੇ ਦੀਨਾਨਾਥ ਜੀ ਕੱਲ ਮਹਿਤੇ ਜੀ ਕਾ ਸਰਾਧ ਹੈ ਤੇ ਮੈਂ ਪੀਠੀ ਪੀਸ ਰਹੀ ਹਾਂ ਜੀ ਤੇ ਸਰਾਧ ਕਰਕੇ ਜਾਂਦੇ ਤਾਂ ਹੱਛੀ ਬਾਤ ਹੈ ਨਹੀਂ ਤਾਂ ਆਪ ਦੀ ਮਰਜ਼ੀ ਹੈ ਸੋਈ ਕਰੀਏ ਜੀ ਏਹ ਕਹਿਕਰ ਲਗੀ ਬੈਰਾਗ ਕਰਨ ਤਾਂ ਸ੍ਰੀ ਬਾਬੇ ਜੀ ਕਹਾ ਚੋਣੀਏ ਚਿੱਤ ਥਾਂਇ ਰਖ ਅਸੀ ਕਲ ਸਰਾਧ ਕਰਾਕੇ ਜਾਵਾਂਗੇ ਤੂੰ ਮਨ ਮੇਂ ਚਿੰਤਾ ਨਾ ਕਰ ਅਸੀ ਦਸਮੀ ਕੋ ਚੱਲਾਂਗੇ ਏਹ ਬਾਤ ਸੁਣਕੇ ਸ੍ਰੀ ਮਾਤਾ ਜੀ ਬਹੁਤ ਖ਼ੁਸ਼ੀ ਹੋਈ ਤੇ ਚਰਨਾਂ ਤੇ ਮੱਥਾ ਟੇਕਿਆ ਤੇ ਘਰ ਕੋ ਗਈ ਤਾਂ ਸ੍ਰੀ ਬਾਬੇ ਜੀ ਸਮੱਗਰੀ ਸਭ ਇਕੱਤ੍ਰ ਕਰਵਾਇ ਛੱਡੀ ਅਤੇ ਅਸ਼ਟਮੀ ਕੋ ਕਾਲੂ ਜੀ ਕਾ ਸਰਾਧ ਕਰਵਾਯਾ ਔਰ ਨੌਮੀ ਕੋ ਸਭ ਪਰਵਾਰ ਇਕੱਠਾ ਹੋਯਾ ਤੇ ਸ੍ਰੀਬਾਬੇ ਜੀ ਕਾ ਚਲਾਣਾ ਸੁਣਕੇ ਬਹੁਤ ਅਸਚਰਜ ਹੋਏ ਪਰ ਏਹ ਗੱਲ ਧੂੰਮ ਰਹੀ ਜੋ ਦਸਮੀ ਨੂੰ ਬਾਬਾ ਜੀ ਸਮਾਵੇਂਗੇ ਸਭ ਹਿੰਦੂ ਕਹਿਨ ਸਾਡਾ ਗੁਰੂ ਹੈ ਤੇ ਮੁਸਲਮਾਨ ਕਹਿਨ ਸਾਡਾ ਪੀਰ ਹੈ ਹੋਰ ਖੱਤ੍ਰੀ ਮਹਾਜਨ ਪੈਂਚ ਪੰਚਾਇਤ ਸਿੱਖ ਸੰਗਤਾਂ ਸਭ ਇਕੱਠੇ ਹੋਇਕੇ ਆਵਨ ਤੇ ਜੋ ਦਰਸ਼ਨ ਕਰੇ ਸੋ ਨਿਹਾਲ ਹੋ ਜਾਵੇ ਤੇ ਸ੍ਰੀ ਬਾਬੇ ਜੀ ਕਾ ਤੇਜ਼ ਪ੍ਰਕਾਸ਼ ਰਿਹਾ ਹੈ ਜੈਸੇ ਸੋਲਾਂ ਕਲਾ ਕਾ ਚੰਦ੍ਰਮਾਂ ਚਮਕਤਾ ਹੈ ਔਰ ਵੇਦ ਪਾਠ ਹੋਵੇ ਤੇ ਨਿਰੰਕਾਰ ਜੀ ਕੇ ਨਾਮ ਦੀ ਘਨਘੋਰ ਲਗ ਰਹੀ ਹੈ ਤਾਂ ਸ੍ਰੀ ਬਾਬੇ ਜੀ ਕਾ ਪ੍ਵਾਰ ਸਭ ਆਣ ਬੈਠਾ ਹੈ ਤੇ ਸਿਰੀਚੰਦ ਲਖਮੀਦਾਸ ਜੀ ਕੋ ਸੱਦਣ ਗਏ ਸੋ ਉਨਾਂ ਢਿੱਲ ਕੀਤੀ ਆਏ ਨਹੀਂ ਤੇ ਕਹਿਣ ਜੇਹਾ ਅਗਲੇ ਦਿਨ ਸਮਾਯਾ ਸੀ ਓਹੋ ਜਿਹਾ ਹੁਣ ਸਮਾਵੇਗਾ ਤਾਂ ਗੁਰੂ ਜੀ ਸੇਵਕਾਂ ਕੋ ਕਹਾ ਵੇਹੜੇ ਵਿਚ ਪ੍ਰਿਥਵੀ ਲੀਪੋ ਤਾਂ ਸੇਵਕਾਂ ਚੌਂਕਾ ਦੇਕਰ ਕੁਸ਼ਾ ਬਿਛਾਈ ਤੇ ਹੋਰ ਸਮੱਗ੍ਰੀ ਪਾਸ ਆਣ ਰੱਖੀ ਜਾਂ ਡੇਢ ਪਹਿਰ ਰਾਤ ਗਈ ਤਾਂ ਸੇਵਕਾਂ ਬੇਟਿਆਂ ਕੋ ਜਾਇਕਰ ਕਹਾ ਕਿ ਤੁਮਾਰੀ ਢਿੱਲ ਹੈ ਨਹੀਂ ਤਾਂ ਬਾਬਾ ਜੀ ਸਮਾਵਣੇ ਕੋ ਤਿਆਰ ਹੈਨ ਤਾਂ ਉਨਕੀ ਢਿੱਲ ਜਾਨ ਕੇ ਸ੍ਰੀ ਬਾਬਾ ਜੀ ਸਮਾ ਗਏ ਜਾਂ ਪਿੱਛੋਂ ਬੇਟੇ ਆਏ ਤਾਂ ਦੇਖਨ ਤਾਂ ਸੱਚ ਹੀ ਸਮਾਇ ਗਏ ਹੈਨ ਨੇਤ੍ਰ ਮੁੰਦ ਲੀਏ ਥੇ ਤਾਂ ਸਿਰੀਚੰਦ ਤੇ ਲਖਮੀਦਾਸ ਹੱਥ ਜੋੜਕੇ ਲਗੇ ਬੇਨਤੀ ਕਰਨ ਹੇ ਸ੍ਰੀ ਬਾਬਾ ਜੀ ਕਰਤਾਰ ਦੀ ਦੁਹਾਈ ਹਈ ਇਕ ਚਾਰ ਘੜੀਆਂ ਅਸਾਂ ਨਾਲ ਗੱਲਾਂ ਕੀਤੇ ਬਗ਼ੈਰ ਨਾ ਜਾਵੀਂ ਤਾਂ ਸ੍ਰੀ ਬਾਬਾ ਜੀ ਕਰਤਾਰ ਜੀ ਕੀ ਦੁਹਾਈ ਮੰਨਕੇ ਨੇਤ੍ਰ ਖੋਲ੍ਹ ਕੇ ਉਠ ਬੈਠੇ ਤੇ ਆਖਨ ਲੱਗੇ ਕਹੁ ਪੁੱਤ੍ਰ ਤੁਸਾਂ ਚਾਰ ਘੜੀਆਂ ਮੰਗੀਆਂ ਜੇ ਕਦੀ ਚਾਰ ਜੁਗ ਮੰਗਦੇ ਤਾਂ ਅਸੀ ਚਾਰ ਜੁਗ ਹੀ ਰਹਿੰਦੇ ਪਰ ਬੱਚਾ ਤੁਸਾਂ ਦੇ ਵਸ ਨਹੀਂ ਮੇਰੇ ਸਾਹਿਬ ਦਾ ਹੁਕਮ ਹੀ ਏਵੇਂ ਹੈ ਹੁਣ ਤੁਸਾਂ ਜੋ ਗੱਲਾਂ ਕਰਨੀਆਂ ਹੈਨ ਸੋ ਕਰੋ ਤਾਂ ਬੇਟਿਆਂ ਕਹਿਆ ਜੀ ਸਭ ਕੁਛ ਆਪ ਜਾਣਦੇ ਹੋ ਤਾਂ ਸ੍ਰੀ ਗੁਰੂ ਬਾਬੇ ਜੀ ਕਹਾ ਬੇਟਾ ਜੋ ਧੁਵਾਡੇ ਜੀ ਆਉਂਦੀ ਹੈ ਸੋ ਆਖੋ ਤਾਂ ਬੇਟਿਆਂ ਕਹਾ ਸ੍ਰੀ ਬਾਬਾ ਜੀ ਅਸੀ ਵੀ ਤਾਂ ਤੇਰੇ ਪੁੱਤ੍ਰ ਸਾਂ ਕੁਛ ਸਾਡੇ ਵੱਲ ਵੀ ਮੇਹਰ ਕਰਨੀ ਸੀ ਤੇ ਵਡਿਆਈ ਤਾਂ ਸਾਰੀ ਲਹਿਣੇ ਕੋ ਦੇ ਦਿੱਤੀ ਹੈ ਪਰ ਅੱਛਾ ਜੀ ਸਾਡੇ ਕੁਛ ਵੱਸ ਨਹੀਂ ਜੋ ਤੁਸਾਡੀ ਰਜ਼ਾਇ ਸੋ ਅਸਾਂ ਮੰਨਣੀ ਜੀ ਸਾਡਾ ਕੁਛ

ਚਾਰਾ ਨਹੀਂ ਚਲਦਾ ਜਾਂ ਨਿੰਮ੍ਰ ਹੋਇਕੇ ਦੁਹਾਂ ਅਰਦਾਸ ਕੀਤੀ ਤਾਂ ਸ੍ਰੀ ਬਾਬੇ ਜੀ ਕਹਿਆ ਸੁਣੋ ਬੇਟਾ ਏਹ ਵਡਿਆਈ ਦੀ ਬਾਤ ਤਾਂਕਿਸੇ ਦੇਹੱਥ ਨਹੀਂ ਜਿਸਨੂੰ ਪਰਮੇਸ਼ਰਦੇਵੇਉਸਨੂੰ ਮਿਲਦੀ ਹੈ ਜੇ ਕੋਈ ਕਹੇ ਜੋ ਮੈਂ ਕਿਸੇ ਯਤਨ ਕਰਕੇ ਲਵਾਂ ਤਾਂ ਨਹੀਂ ਮਿਲਦੀ ਸੇਵਾ ਕੀਤਿਆਂ ਸੂਰ ਬੀਰ ਸੰਗ੍ਰਾਮ ਕੀਤਿਆਂ ਨਾ ਸੁਰਤੀ ਨਾ ਗਿਆਨ ਧਿਆਨ ਕੀਤਿਆਂ ਮਿਲਦੀ ਹੈ ਸ਼ਾਸਤ੍ਰਪੜ੍ਹੇ ਨਹੀਂ ਹੱਥ ਆਉਂਦੀ ਪੁਰਾਣ ਪੜ੍ਹਿਆਂ ਨਹੀਂ ਹੱਥ ਆਉਂਦੀ ਤੇ ਨਾ ਤੀਰਥਾਂ ਤੇ ਤਪ ਕੀਤਿਆਂ ਮਿਲਦੀ ਹੈਹੇ ਬੇਟਾ ਏਹ ਕਰਤੇ ਪੁਰਖ ਨੇ ਰਚਨਾ ਰਚੀ ਹੈ ਸੋ ਤਿਸਨੇ ਏਹ ਲੇਖ ਲਿਖ ਛੱਡਿਆ ਹੈ ਜੰਮਣ ਮਰਨਾ ਸੁਖਦੁਖ ਤੇ ਆਵਣ ਜਾਣਾ ਸੋ ਏਹ ਵਡਿਆਈ ਉਸੀਕੇ ਹੀਹੱਥ ਹੈ ਹੋਰ ਕਿਸੇ ਦੇ ਹੱਥ ਨਹੀਂ ਤੇ ਬੱਚਾ ਜਿਸਨੂੰ ਕਰਤਾਰ ਦਿੱਤੀ ਹੈ ਓਹ ਲੈ ਗਿਆ ਹੈ ਤਾਂ ਫੇਰ ਲਖਮੀਦਾਸ ਕਹਿਆ ਬਾਬਾ ਜੀ ਜੇ ਅਸੀ ਤੇਰੇ ਪੁੱਤ੍ਰ ਰੋਟੀ ਕਪੜੇ ਥੀਂ ਬਗ਼ੈਰ ਆਜਜ਼ ਹੋਈ ਫਿਰਾਂਗੇ ਤਾਂ ਏਹ ਸ਼ਰਮ ਸਭ ਆਪਨੂੰ ਹੈ ਤਾਂ ਬਾਬੇ ਜੀ ਕਹਿਆ ਪੁੱਤ੍ਰ ਰੋਟੀ ਕਪੜਾ ਧੁਆਨੂੰ ਬਹੁਤ ਹੋਵੇਗਾ ਏਹ ਮੇਰੀ ਖ਼ੁਸ਼ੀ ਹੈ ਤਾਂ ਫੇਰ ਬੇਟਿਆਂ ਕਹਿਆ ਰੋਟੀ ਕਪੜਾ ਤਾਂ ਬਹੁਤ ਹੈ ਆਪ ਦੇ ਪ੍ਰਤਾਪ ਕਰਕੇ ਪਰ ਸਾਨੂੰ ਮੰਨੇਗਾ ਕੌਣ ਤਾਂ ਸ੍ਰੀ ਬਾਬੇ ਜੀ ਕਹਿਆ ਸੁਣੋ ਬੇਟਾ ਜੋ ਗੁਰੂ ਹੋਂਦੇ ਹੈਨ ਅਥਵਾਜੋਪੀਰ ਹੋਤੇ ਹੈਨ ਓਹਨਾਂ ਦੀ ਕਮਾਈ ਦਾ ਸਦਕਾ ਜਾਂ ਓਨਾਂ ਦੇ ਤੇਜ਼ ਕਰਕੇ ਓਨਾਂ ਦੇ ਕੂਕਰ ਪੂਜੀਦੇ ਹੈਨ ਤੇ ਤੁਸੀ ਤਾਂ ਖ਼ਾਸ ਮੇਰੇ ਪੁੱਤ ਹੋ ਬੇਟਾ ਏਸ ਬਾਤ ਦੀ ਤੁਸੀ ਰੰਚਕ ਪ੍ਰਮਾਨ ਚਿੰਤਾ ਨਾ ਕਰੋ ਜੋ ਕੋਈ ਇਸ ਸੰਸਾਰ ਤੇ ਪਿੱਛੇ ਸਾਨੂੰ ਮੰਨੇਗਾ ਸੋ ਬੇਟਾ ਓਹ ਹੀ ਧੁਆਨੂੰ ਮੰਨੇਗਾ ਸਾਡੇ ਪਿੱਛੇ ਤੁਸੀ ਸਾਹਿਬਜ਼ਾਦੇ ਕਰਕੇ ਪੂਜੇ ਜਾਓਗੇ ਪਰ ਬੱਚਾ ਸਿਦਕ ਰੱਖੋਗੇ ਤਾਂ ਧੁਆਡਾ ਮਾਨ ਹੋਵੇਗਾ ਤੇ ਸਿਖ ਸੰਗਤ ਧੁਆਡੀ ਸੇਵਾ ਕਰੇਗੀ ਅਤੇ ਜੇ ਬੇਟਾ ਹੰਕਾਰ ਕਰੋਗੇ ਤਾਂਧੁਵਾਡਾ ਪ੍ਰਤਾਪ ਘਟ ਜਾਵੇਗਾ ਤਾਂ ਏਹ ਬਾਤਾਂ ਸ੍ਰੀ ਬਾਬੇ ਜੀ ਦੀਆਂ ਸੁਣਕੇ ਸਿਰੀਚੰਦ ਤੇ ਲਖਮੀ ਦਾਸ ਨੇ ਸ੍ਰੀ ਗੁਰੂ ਨਾਨਕ ਜੀ ਦੇ ਚਰਨਾਂ ਉੱਪਰ ਮੱਥਾ ਟੇਕਿਆ ਤੇ ਸ੍ਰੀ ਗੁਰੂ ਨਾਨਕ ਜੀ ਦੁਹਾਂਪੁੱਤ੍ਰਾਂ ਉੱਪਰ ਬਹੁਤ ਖ਼ੁਸ਼ੀ ਕੀਤੀ ਤੇ ਸਭ ਪ੍ਰਵਾਰਨੇ ਵੀ ਸ੍ਰੀ ਗੁਰੂਜੀ ਦੇ ਚਰਨਾਂ ਉੱਪਰ ਮੱਥਾ ਟੇਕਿਆ ਫੇਰ ਸਿੱਖਾਂ ਔਰ ਸੰਗਤ ਨੇ ਸ੍ਰੀ ਬਾਬੇ ਜੀ ਦੇ ਚਰਨਾਂ ਪਰ ਮੱਥਾ ਟੇਕਿਆ ਤੇ ਸ੍ਰੀ ਗੁਰੂ ਨਾਨਕ ਜੀ ਦਾ ਜਿਸ ਜਿਸ ਸਿੱਖ ਨੇ ਉਸ ਵਕਤ ਦਰਸ਼ਨ ਕੀਤਾ ਹੈ ਸੋ ਸਭ ਨਿਹਾਲ ਹੋਏ ਤੇ ਕ੍ਰਿਪਾ ਦ੍ਰਿਸ਼ਟੀ ਦੀ ਨਜ਼ਰ ਸਭ ਪਰ ਕੀਤੀ ਪਰ ਓਸ ਵੇਲੇ ਸ੍ਰੀ ਗੁਰੂ ਜੀ ਕਾ ਸਭ ਪ੍ਰਵਾਰ ਵੀ ਹਾਜ਼ਰ ਸੀ ਤੇ ਹੋਰ ਸੰਗਤ ਵੀ ਸਭ ਬੈਠੀ ਸੀ ਤਾਂ ਭਾਈ ਬੁੱਢੇ ਜੀ ਕਹਿਆ ਸੁਣੋ ਸ੍ਰੀ ਗੁਰੂ ਅੰਗਦ ਜੀ ਅਤੇ ਭਾਈ ਬਾਲਾ ਜੀ ਉਸ ਵਕਤ ਮੈਂ ਸ੍ਰੀ ਗੁਰੂ ਨਾਨਕ ਜੀ ਕਉ ਪ੍ਰਸੰਨ ਦੇਖਕਰ ਕਹਿਆ ਹੇ ਸੱਚੇ ਪਾਤਸ਼ਾਹ ਜੀ ਆਪ ਕਰਨ ਕਾਰਨ ਸਰਬ ਸ਼ਕਤੀ ਸੰਯੁਕਤ ਹੋ ਆਪ ਤੇ ਸਿੱਖਾਂ ਕੋ ਸੱਤ ਨਾਮ ਜੋ ਪਰਮ ਪਵਿੱਤ੍ਰ ਨਾਮ ਹੈ ਤਿਸਦਾ ਉਪਦੇਸ਼ ਦਿੰਦੇ ਰਹੇ ਹੋ ਜੀ ਸੋ ਗ਼ਰੀਬਨਿਵਾਜ਼ ਜੀ ਹੁਣ ਆਪ ਤੋਂ ਪਿੱਛੇ ਭੀ ਸ੍ਰੀ ਗੁਰੂ ਅੰਗਦ ਜੀ ਏਹੋ ਉਪਦੇਸ਼ ਸੱਤ ਨਾਮ ਕਾ ਕਰਨਗੇ ਤਾਂ ਤੇ ਹੇ ਪ੍ਰਭ ਜੀ ਇਸ ਨਾਮ ਕਾ ਮਹਾਤਮ ਕ੍ਰਿਪਾ ਕਰਕੇ ਕਹੋ ਜੀ ਤਾਂ ਸ੍ਰੀ ਗੁਰੂ ਜੀ ਕਹਿਆ ਭਾਈ ਬੁੱਢਿਆ ਜੈਸੇ ਸ੍ਰੀ

ਪਰਮੇਸ਼ਰ ਜੀ ਅਗਾਧ ਹੈ ਤੈਸੇ ਹੀ ਪਰਮੇਸ਼ਰ ਜੀ ਕਾ ਨਾਮ ਵੀ ਅਗਾਧ ਹੈ ਪਰ ਸ੍ਰੀ ਬਾਬਾ ਜੀ ਪਦਮ ਆਸਣ ਬੈਠਕੇ ਸ੍ਰੀ ਵਾਹਿਗੁਰੂਜੀ ਕੇ ਨਾਮ ਕਾ ਮਹਾਤਮ ਕਹਾ ਹੈ ਸਤਜੁਗ ਮੈਂ ਪ੍ਰਮੇਸ਼ਰ ਜੀ ਨੈ ਨਾਮ ਵਾਸਦੇਵ ਦਾ ਰੂਪ ਧਾਰਨ ਕੀਆ ਹੈ ਤੇ ਦੁਆਪਰ ਜੁਗ ਮੋਂ ਕ੍ਰਿਸ਼ਨ ਹਰੀ ਰੂਪ ਹੋਏ ਤੇ ਤ੍ਰੇਤੇ ਜੁਗ ਮੇਂ ਰਾਮਾ ਅਵਤਾਰ ਧਾਰਨ ਕੀਆ ਹੈ ਅਤੇ ਕਲਜੁਗ ਮੇਂ ਗੋਬਿੰਦ ਰੂਪ ਪਰਮੇਸ਼ਰ ਧਾਰਨ ਕੀਆ ਹੈ ਸੋ ਭਾਈ ਬੁੱਢਿਆ ਏਨਾਂ ਚਹੁ ਜੁਗਾਂ ਵਿਚ ਪਰਮੇਸ਼ਰ ਨੇ ਚਾਰ ਅਵਤਾਰ ਧਾਰ ਕੇ ਚਾਰ ਨਾਮ ਕੀਤੇ ਅਬ ਉਨ ਚਾਰੋਂ ਨਾਮੋਂ ਮੇਂ ਏਕ ਅੱਖਰ ਲੈਕਰ ਸ੍ਰੀ ਵਾਹਿਗੁਰੂ ਨਾਮ ਸ੍ਰੀ ਠਾਕਰ ਜੀ ਕਾ ਸਾਰੇ ਸੰਸਾਰ ਕੋ ਜਾਪ ਜਪਣੇ ਕਾ ਹੁਕਮ ਕੀਆ ਹੈ ਜੋ ਪਰਮੇਸ਼ਰ ਸਤਚਿਤ ਆਨੰਦ ਰੂਪ ਤਿੰਨਾਂ ਗੁਨਾਂ ਥੀਂ ਰਹਿਤ ਹੈ ਜਨਮ ਮਰਨ ਹਾਨ ਲਾਭ ਦੁਖ ਸੁਖ ਇਨਾਂ ਵਿਕਾਰਾਂ ਥੀਂ ਰਹਿਤਹੈ ਜੋ ਵਾਹਿਗੁਰੂ ਨਾਮ ਕੋ ਜਪੇਗਾ ਸੋ ਪਰਮੇਸ਼ਰ ਮੇਂ ਜਾਇ ਸਮਾਵੇਗਾ ਸੋ ਵਾਹਿਗੁਰੂ ਰੂਪਹੋ ਜਾਵੇਗਾ ਤਾਂ ਫੇਰ ਬਾਬੇ ਜੀ ਪੜਦਾ ਤਨਾਇ ਦਿੱਤਾ ਤੇ ਸਭ ਸਮੱਗ੍ਰੀ ਪਾਸ ਰਖਾਇ ਲਈ ਪ੍ਰਿਥਵੀ ਤੇ ਕੁਸ਼ਾ ਕਾ ਆਸਣ ਕਰਾਕੇ ਦੋਇ ਚਾਦਰਾਂ ਲੈਕੇ ਪਦਮ ਆਸਣ ਪਰ ਬਿਰਾਜੇ ਹੁਕਮ ਦੀਆ ਅੰਦਰ ਕੋਈ ਆਵੇ ਨਾਹੀਂ ਸਬ ਸਿੱਖ ਸੰਗਤ ਪ੍ਵਾਰ ਬਾਹਰ ਬੈਠੇ ਜਾਂ ਇਕ ਪਹਿਰ ਰਾਤ ਰਹੀ ਤਾਂ ਬਾਬਾ ਜੀ ਧਿਆਨ ਮੇਂ ਲੀਣ ਹੋਗਏ ਤਾਂ ਸ੍ਰੀ ਨਿਰੰਕਾਰ ਸਰਬ ਘਟਾਂ ਕੇ ਜਾਨਣਹਾਰੇ ਜੋਤੀ ਸਰੂਪ ਪਤਿਤ ਪਾਵਨ ਚਤੁਰਭੁਜ ਗਰੁੜ ਦੀ ਅਸਵਾਰੀ ਚੜ੍ਹ ਆਏ ॥

ਜਾਂ ਕਨਾਤ ਮੇਂ ਆਏ ਤਾਂ ਬੜਾ ਪ੍ਰਕਾਸ਼ ਹੂਆ ਕੋਟ ਸੂਰਜ ਚੰਦ੍ਰਮਾਂ ਜੈਸਾ ਤਾਂ ਸ੍ਰੀ ਗੁਰੂ ਨਾਨਕ ਜੀ ਕੋ ਦਰਸ਼ਨ ਆ ਦਿੱਤਾ ਸਚਖੰਡ ਮੋਂ ਬੜਾ ਜਸ ਹੂਆ ਭਗਤ ਕਹਿਣ ਲਗੇ ਧੰਨ ਸ੍ਰੀ ਨਾਨਕ ਜੀ ਹੈ ਜਿਸਕੋ ਸ੍ਰੀ ਠਾਕਰ ਜੀ ਮਾਤਲੋਕ ਮੇਂ ਲੈਣ ਗਏ ਹੈਨ ਤਾਂ ਪਵਣ ਸੇ ਚਲਣੇ ਵਾਲਾ ਸੁਖਆਸਣਪਾਰਖਦ ਲੈਆਏ ਬ੍ਰਹਮਾ ਬਿਸ਼ਨ ਮਹੇਸ਼ ਗਣੇਸ਼ ਸਭ ਦੇਵਤੇ ਇੰਦ੍ਰ ਵਰਣ ਕੁਬੇਰ ਤੋਂ ਲੈਕਰ ਸਭੀ ਆਏ ਸਭ ਭਗਤ ਆਏ ਸਭ ਤੇਤੀਸ ਕਰੋੜ ਦੇਵਤੇ ਆਏ ਭਗਤ ਧ੍ਰੂਅ, ਪ੍ਰਹਿਲਾਦ, ਧੰਨਾ, ਕਬੀਰ, ਸੈਣ, ਨਾਮਦੇਵ, ਬੇਣੀ, ਪੀਪਾ, ਸਰਬੱਤ ਮੁਨੀ ਸਿੱਧ ਮੰਡਲੀ ਗੋਰਖਥੀਂ ਆਦਿ ਲੈਕਰ ਗਣਗੰਧ੍ਰਬਆਨੋਂ ਲੋਕਪਾਲਆਏ ਸ੍ਰੀ ਠਾਕਰਜੀਕੀਆਗਿਆਪਾਇ ਕਰ ਸ਼ਬਦ ਲਗਾਹੋਵਣੇ ਕਈ ਪ੍ਰਕਾਰ ਕੇ ਵਜੰਤ੍ਰ ਲਗੇ ਵਾਜਣੇ ਜਦ ਕਨਾਤ ਦੇ ਅੰਦਰ ਸ਼ਬਦ ਵਜੰਤ੍ਰਾਂ ਕਾ ਹੋਯਾ ਤਾਂ ਸ੍ਰੀ ਗੁਰੂ ਜੀਕਾ ਧਿਆਨ ਖੁਲ੍ਹ ਗਿਆ ਤਾਂ ਸ੍ਰੀ ਗੁਰੂ ਜੀ ਸ੍ਰੀ ਨਿਰੰਕਾਰ ਜੀ ਕੇ ਚਰਨਾਂ ਪਰ ਮੱਥਾ ਟੇਕਿਆ ਤੇ ਹੱਥ ਜੋੜ ਕਰ ਕਹਿਆ ਮੈਂ ਬਲਿਹਾਰ ਜਾਵਾਂ ਜੀ ਮੇਰੇ ਤੁੱਛ ਜੀਵ ਪਰ ਆਪ ਨੇ ਕ੍ਰਿਪਾ ਕਰੀ ਹੈ ਜੀ ਮੈਂ ਕੌਣ ਕੀਟ ਹਾਂ ਤਾਂ ਸ੍ਰੀ ਠਾਕਰਜੀਕਹਿਆ ਹੇ ਨਾਨਕ ਭਗਤ ਤੇਰੀ ਭਗਤੀ ਤੇ ਮੈਂ ਬਹੁਤ ਪ੍ਰਸਿੰਨ ਹਾਂ ਤੇ ਮੈਂ ਤੇਰੇ ਕੋ ਬਖ਼ਸ਼ਿਆ ਹੈ ਤੇ ਜੋ ਕੋਈ ਤੇਰਾ ਨਾਮ ਲਏਗਾ ਉਸਕੋ ਮੈਂ ਆਪਣੇ ਲੋਕ ਮੇਂ ਵਾਸਾ ਦੇਵਾਂਗਾ ਜੋਕੋਈ ਤੇਰੀ ਬਾਣੀ ਪੜ੍ਹੇਗਾ ਅਰ ਸੁਣੇਗਾ ਸੋ ਮੁਕਤ ਹੋਵੇਗਾ ਸ੍ਰੀ ਪਰਮੇਸ਼ਰ ਜੀ ਕੀ ਆਗਿਆ ਸਾਥ ਸ੍ਰੀ ਗੁਰੂ ਜੀ ਕਾ ਚਲਾਣਾ ਹੂਆ ਸ਼ੁਭ ਸੰਮਤ ਰਾਜਾ ਬਿੱਕ੍ਰਮੀ ੧੫੯੬ ਅੱਸੂ ਵਦੀ ਤਿਥੀ ਦਸਵੀਂ ਕੇ ਦਿਨ ਅੰਮ੍ਰਿਤ ਵੇਲੇ

ਪਹਿਰ ਰਾਤ ਰਹਿੰਦੀ ਸ੍ਰੀ ਪਰਮੇਸ਼ਰ ਜੀ ਕੇ ਕੀਰਤਨ ਵਿੱਚ ਅਨੰਦ ਧੁਨੀ ਨਾਲ ਸਰਬੱਤ ਕਲਾਂ ਕੇ ਘਰ ਮੇਂ ਸ੍ਰੀ ਗੁਰੂ ਨਾਨਕ ਜੀ ਸ੍ਰੀ ਠਾਕਰ ਜੀ ਕੀ ਦੇਹ ਮੇਂ ਅਥਵਾ ਜੋਤ ਕੇ ਵਿਖੇ ਲਿਵ ਲੀਨ ਹੋਇ ਗਏ ਜਿਉਂ ਜਲ ਮੇਂ ਜਲ ਅਭੇਦ ਹੋ ਜਾਤਾ ਹੈ ਤੈਸੇ ਸ੍ਰੀ ਠਾਕਰ ਜੀ ਮੇਂ ਏਕ ਰੂਪ ਹੋਇ ਗਏ ਸ੍ਰੀ ਠਾਕਰ ਜੀ ਨਾਨਕ ਜੀ ਕੋ ਆਪਣੇ ਅੰਗਾਂ ਮੇਂ ਮਿਲਾਇ ਲੀਆ ਤਾਂ ਫੇਰ ਉਥੇ ਪਰਵਾਰ ਵਿੱਚ ਕਹਾਇ ਪੈਗਈ ਸਭ ਇਕੱਤ੍ਰ ਹੋਇ ਕਰ ਲਗੇ ਬੈਰਾਗ ਕਰਨੇ ਤਾਂ ਇਤਨੇ ਮੇਂ ਸ੍ਰੀ ਬਾਬੇ ਕੇ ਮੁਰੀਦ ਪਠਾਨ ਆਏ ਵੁਹ ਕਹਿਣ ਹਮ ਸ੍ਰੀ ਬਾਬੇ ਜੀ ਕਾ ਦੀਦਾਰ ਕਰੇਂਗੇ ਤਾਂ ਹਿੰਦੂਆਂ ਕਹਿਆ ਭਾਈ ਅਬ ਤੁਮਾਰਾ ਸਮਾ ਨਹੀਂ ਤਾਂ ਪਠਾਨਾਂ ਕਹਿਆ ਹਮਾਰਾ ਪੀਰ ਹੈ ਤੇ ਅਸੀ ਜ਼ਰੂਰ ਦੀਦਾਰ ਕਰਾਂਗੇ ਔਰ ਜੋ ਪੀਰਾਂ ਦਾ ਰਾਹ ਹੈ ਸੋ ਹਮ ਕਰਾਂਗੇ ਤਾਂ ਹਿੰਦੂ ਮੁਸਲਮਾਨਾਂ ਦਾ ਝਗੜਾ ਵਧਗਿਆ ਹਿੰਦੂ ਕਹਿਣ ਨਹੀਂ ਦੇਖਣੇ ਦੇਣਾ ਤੇ ਮੁਸਲਮਾਨ ਕਹਿਣ ਅਸਾਂ ਦੀਦਾਰ ਕਰਨਾਂ ਹੈ ਬਹੁਤ ਵਾਦ ਹੂਆ ਪਠਾਨ ਕਹਿਣ ਗੋਰ ਮੰਜ਼ਲ ਕਰਾਂਗੇ ਤਾਂ ਵਿੱਚੋਂ ਭਲੇ ਲੋਕਾਂ ਕਹਿਆ ਅੰਦਰ ਚਲਕੇ ਦੇਖੋ ਤਾਂ ਸਹੀ ਜਾਂ ਦੇਖਿਆ ਤਾਂ ਚਾਦਰ ਹੀ ਹੈ ਬਾਬੇ ਦੀ ਦੇਹ ਹੈ ਨਹੀਂ ਦੋਹਾਂ ਕਾ ਝਗੜਾ ਚੁੱਕ ਗਿਆ ਜਿਤਨੇ ਸਿੱਖ ਸੇਵਕ ਥੇ ਸਭ ਰਾਮ ਰਾਮ ਕਰ ਉਠੇ ਲਗੇ ਸਿਫ਼ਤਾਂ ਕਰਨ ਵਾਹ ਬਾਬਾ ਜੀ ਤੂੰ ਧੰਨ ਹੈਂ ਸਭ ਕਹਿਨ ਸ੍ਰੀ ਨਾਨਕ ਜੀ ਪ੍ਰਤੱਖਜ਼ ਪਰਮੇਸ਼ਰ ਦੀ ਮੂਰਤ ਸੀ ਉਨਕੀ ਕੁਦਰਤ ਲਖੀ ਨਹੀਂ ਸੀ ਜਾਂਦੀ ਤੇ ਅਸਾਂ ਸੇਵਾ ਭੀ ਨਾ ਕੀਤੀ ਤੇ ਮੁਸਲਮਾਨ ਭੀ ਬਾਬੇ ਜੀ ਦਾ ਖੇਲ ਦੇਖਕਰ ਲਗੇ ਸਿਫ਼ਤਾਂ ਕਰਨ ਧੰਨ ਖ਼ੁਦਾਇ ਹੈ ਤੇ ਧੰਨ ਬਾਬਾ ਨਾਨਕ ਜੀ ਹੈ ਜਿਸਦੀ ਕੁਦਰਤ ਲਖੀ ਨਹੀਂ ਗਈ ਹਿੰਦੂ ਮੁਸਲਮਾਨ ਸਭ ਤਾਰੇ ਹੈਨ ਫੇਰ ਹਿੰਦੂਆਂ ਅੱਧੀ ਚਾਦਰ ਲੈਕੇ ਬਿਬਾਨ ਮੇਂ ਰੱਖਕੇ ਚਿਖਾ ਮੇਂ ਜਲਾਈ ਤੇ ਮੁਸਲਮਾਨਾਂ ਅੱਧੀ ਚਾਦਰ ਦਫ਼ਨ ਕੀਤੀ ਦੋਹਾਂ ਆਪੋ ਆਪਣੇ ਧਰਮ ਕਰਮ ਕੀਤੇ ਤੇ ਬਾਬਾ ਜੀ ਬੈਕੁੰਠ ਕੋ ਸਨ ਦੇਹ ਗਏ ਹੈਨ ਤੇ ਸ੍ਰੀ ਬਾਬੇ ਜੀ ਦੇ ਚਲਾਣੇ ਦੀ ਕਥਾ ਬੁੱਢੇ ਨੇ ਸ੍ਰੀ ਅੰਗਦ ਜੀ ਤੇ ਬਾਲੇ ਕੋ ਹੋਰ ਸੰਗਤ ਕੇ ਹਜ਼ੂਰ ਸੁਣਾਈ ਤੇ ਹੋਰ ਕਥਾ ਭਾਈ ਬਾਲੇ ਸੁਣਾਈ ਤਾਂ ਸ੍ਰੀ ਗੁਰੂ ਅੰਗਦ ਜੀ ਨੇ ਸ੍ਰੀ ਨਾਨਕ ਜੀ ਅੱਗੇ ਮੱਥਾ ਟੇਕਿਆ ਤੇ ਕਹਿਆ ਸੁਣੋ ਭਾਈ ਸਿੱਖੋ ਜੋ ਕੋਈ ਸਿੱਖ ਸ੍ਰੀ ਨਾਨਕ ਜੀ ਕੇ ਪੰਥ ਮੇਂ ਆਵੇਗਾ ਤੇ ਬਾਣੀ ਪੜ੍ਹੇਗਾ ਧਰਮ ਕਰਮ ਮੇਂ ਰਹੇਗਾ ਸ੍ਰੀ ਗੁਰੂ ਜੀ ਕੀਆਂ ਸਾਖੀਆਂ ਸੁਣੇਗਾ ਵਾ ਸੁਨਾਵੇਗਾ ਸੋ ਸਦਗਤੀ ਕੋ ਪਾਵੇਗਾ ਅੰਤ ਕੋ ਸਤਗੁਰਾਂ ਕੇ ਲੋਕ ਮੇਂ ਜਾਵੇਗਾ ਅਤੇ ਭਾਈ ਬਾਲੇ ਮੱਥਾ ਟੇਕਿਆ ਤੇ ਕਹਿਆ ਭਾਈ ਜੋ ਸਿੰਘ ਸਿੱਖ ਇਸਕੋ ਪ੍ਰੇਮ ਨਾਲ ਲਿਖੇ ਲਿਖਾਵੇਗਾ ਸੋ ਜੀਵਣ ਮੁਕਤ ਹੋਵੇਗਾ॥

# ਪ੍ਰਾਰਥਨਾ

ਪ੍ਰਾਰਥਨਾ ਹੈ ਕਿ ਹੇ ਖ਼ਾਲਸਾ ਜੀ ਏਹ ਸ੍ਰੀ ਗੁਰੂ ਜੀ ਦੀਅਗਾਧ ਕਥਾ ਹੈ ਇਸਮੇਂ ਜੋ ਕੋਈਭੁੱਲ ਚੁੱਕ ਹੋਵੇ ਤਾਂ ਕ੍ਰਿਪਾ ਕਰਕੇ ਬਖ਼ਸ਼ ਲੈਣੀ ਜੀ ਮੈਂ ਦਾਸਨ ਕਾ ਦਾਸ ਹੋਂ ਸਾਧ ਸੰਗਤ ਕੇ ਆਗੇ ਬੇਨਤੀ ਕਰਤਾ ਹੋਂ ਜੋ ਜਨਮਸਾਖੀ ਭਾਈ ਬਾਲੇ ਸੰਧੂ ਨੇ ਸ੍ਰੀ ਅੰਗਦ ਜੀ ਕੇ ਹਜ਼ੂਰ ਸੁਣਾਈ ਤੇ ਪੈੜੇ ਮੋਖੇ ਖੱਤ੍ਰੀ ਸੁਲਤਾਨਪੁਰ ਦੇ ਨੇ ਲਿਖੀ ਸੋ ਸਾਖੀ ਪਿੱਛੋਂ ਖ਼ਾਨਬਹਾਦਰ ਦੇ ਵਖਤ ਹੰਦਾਲੀਆਂ ਤੇ ਕਬੀਰ ਬੰਸੀਆਂ ਦੇ ਹੱਥ ਆਗਈ ਸੀ ਸੋ ਉਨਾਂ ਕਈ ਸਾਖੀਆਂ ਗੁਰੂ ਜੀ ਕੇ ਮਤ ਥੀਂ ਵਿਰੁੱਧ ਪਾ ਦਿੱਤੀਆਂ ਸਨ ਜੇਹੜੀਆਂ ਹੁਣ ਤਕ ਹੰਧਾਲੀਆਂ ਦੀ ਜਨਮ ਸਾਖੀਵਿੱਚ ਮੌਜੂਦ ਹਨ ਅਤੇ ਕਬੀਰ ਪੰਥੀਆਂ ਨੇ ਆਪਣੇ ਗੁਰੂ ਦੀ ਤਾਰੀਫ ਕਰਨ ਵਾਸਤੇ ਕੁਛ ਦਾ ਕੁਛ ਲਿਖ ਮਾਰਿਆ ਸੀ ਤੇ ਹੰਧਾਲੀਆਂ ਨੇ ਆਪਣੇ ਗੁਰੂ ਦੇ ਐਬ ਛਪਾਵਨ ਵਾਸਤੇ ਅਜੋਗ ਬਾਤਾਂ ਗੁਰੂ ਸਾਹਿਬ ਦੀ ਬਾਬਤ ਲਿਖ ਦਿੱਤੀਆਂ-ਜੋ ਖਾਲਸੇ ਨੇ ਨਿਰਨਾ ਕਰਕੇ ਫੇਰ ਓਹ ਗੱਲਾਂ ਹਟਾਦਿੱਤੀਆਂ ਹੁਣ ਭੀ ਸਬਨਾਂ ਸਿੰਘਾਂ ਤੇ ਗੁਰੂ ਘਰ ਦੇ ਪ੍ਰੇਮੀਆਂਨੂੰ ਚਾਹੀਦਾ ਹੈ ਕਿ ਜਿੱਥੇ ਕੋਈ ਅਜੋਗ ਬਾਤ ਦੇਖਨ ਓਸਨੂੰ ਤਜਾਗ ਦੇਣ ਤੇ ਗੁਰੂ ਮਹਾਰਾਜ ਦੇ ਪਵਿਤ੍ਰ ਜਸ ਨੂੰ ਸ੍ਰਵਣ ਕਰ ਕੇ ਲਾਭ ਉਠਾਵਨ ॥

ਬੋਲਹੁ ਜੀ ਸ੍ਰੀ ਵਾਹਿਗੁਰੂ

ਸਾਖੀ ਸੰਪੂਰਨੰ

ਸੰਮਤ ੧੯੫੨ ਬਿ: ਸੰਮਤ ੪੨੬ ਨਾਨਕ ਜੀ ਸੰਨ ੧੯੯੫ ਈ:

ਜਿੱਠਾ ਸਿੰਘ
ਪਿੰਡ ਸਮਾਘ
ਜਿਲਾ - ਸ੍ਰੀ ਮੁਕਤਸਰ ਸਾਹਿਬ
ਪੰਜਾਬ

# ਅੱਮ੍ਰਿਤਸਾਗਰ

ਅਰਥਾਤ

ਅੱਮ੍ਰਿਤਰੂਪੀ ਔਖਧੀਓਂ ਕਾ ਸਾਗਰ

ਜੈਸਾ ਨਾਮ ਹੈ ਤੈਸਾ ਹੀ ਇਸ ਵਿੱਚ ਗੁਣ ਹੈ ਜਿਤਨੀ ਮਿਹਨਤ ਅਸਾਂ
ਪ੍ਰਾਰਥਨਾ ਹੈ ... ਪੁਸਤੇ ਕੀਤੀ ਹੈ ਓਹ ਸਾਡਾ ਮਨ ਹੀ ਜਾਣਦਾ ਹੈ॥ ਅਜ ਤਕ ਏਹ ਪੁਸ
...ਆ ਸੀ ਅਤੇ ਜੇਹੜਾ ਅੱਗੇ ਪੱਥਰ ਦੇ ਛਾਪੇ ਦਾ ਛਪਿਆ ਹੋਯਾ ਹੈ
ਹੋ... ਹੈ ਅਰਥਾਤ ਏਸ ਵਿੱਚ ਹੋਰ ਅਨੇਕ ਪ੍ਰਕਾਰਦੀਆਂ ਪੁਸ਼ਟਾਈ
ਭੀ ... ਈਂ ਸਨ ਸੋ ਲਿਖੀਆਂ ਹਨ ਅਤੇ ਅਨੇਕ ਪ੍ਰਕਾਰ ਦੇ ਕਾੜ੍ਹੇ ਤੇ
ਰ ... ਜਸ ਕਾਰਣ ਏਹ ਪੁਸਤਕ ਅੱਗੇ ਨਾਲੋਂ ਵੱਡਾ ਹੋਗਿਆ ਹੈ ਹੁਣ
...ਹੈ ਕਿ ਏਸ ਨੂੰ ਦੇਖ ਕੇ ਹੋਰ ਕਿਸੇ ਪੁਸਤਕ ਦੇ ਦੇਖਣ ਦੀ
...ਾਰੀ ਦੇਖਯਾ ਹੈ ਓਸੇ ਨੇ ਬੜੀ ਖੁਸ਼ੀ ਨਾਲ ਅੰਗੀਕਾਰ
...ਕਰਕੇ ਭੀ ਮੋਖ ਕੇਵਲ ਦੋ ਰੁਪਏ ਏਸ ਵਾਸਤੇ ਰੱਖਯਾ

...ਦ ਭਾਗਵਤ

...ਮੋਟੇ ਕਾਗਜ਼ ਪਰ ਛਪ ਕਰ ਤੱਯਾਰ ਹੈ
ਬੋਲ... ਛੇ ਰੁਪਏ ਹੈ
ਸਾ...

ਸੰਮਤ ੧੯੫੨ ਬਿ: ਸੰਮਤ ੪... ਹੋਰ ਸਬ ਪ੍ਰਕਾਰ ਦੇ ਪੁਸਤਕ ਅਰਥਾਤ
...ਵਾ ਪੱਥਰ ਦੇ ਭੀ ਮਿਲਸਕਦੇ ਹਨ ਅਤੇ
...ਆਵਨ ਪਰ ਮੁਫਤ ਭੇਜੀ ਜਾਂਦੀ ਹੈ॥
...ਲੋਂ ਰਯਾਯਤ ਨਾਲ ਮਾਲ ਮਿਲ

...ਭੀ ਲਈਆਂ ਜਾ ਸਕਦੀਆਂ ਹਨ
...ਜੇਕਰ ਪਸੰਦ ਹੋਈ ਤਾਂ ਆਪਣੀ
...ਪਾਂਗੇ॥

ਮਿੱਠਾ ਸਿੰਘ
ਪਿੰਡ ਸਮਾਘ
ਜ਼ਿਲਾ - ਸ੍ਰੀ ਮੁਕਤਸਰ
ਪੰਜਾਬ

...ਫ਼ ਤੇ ਪਤਾ ਪੂਰਾ ਲਿਖੇ

ਟਾਇਪ ਦਾ ਛਾਪਾ

# ਜਨਮ ਸਾਖੀ ਕਲਾਂ

## ਭਾਈ ਬਾਲੇ ਵਾਲੀ

ਅਰਥਾਤ

# ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ

# ਵੱਡੀ ਜਨਮ ਸਾਖੀ



ਇਸ ਵਿੱਚ

ਹੋਰਨਾਂ ਜਨਮ ਸਾਖੀਆਂ ਨਾਲੋਂ ਬਹੁਤ ਸਾਖੀ
ਭੀ ਤਲਾਸ਼ ਕਰਕੇ ਲਿਖੀਆਂ ਹਨ
ਅੱਜਿਤੇ ਰੰਧਾਵੇ ਦੀ ਗੋਸ਼ਟ ਤੇ ਮੱਕੇ
ਦੀ ਗੋਸ਼ਟ ਭੀ ਸਾਰੀ ਲਿਖੀ

ਸੰਮਤ ੪੨੬ ਨਾਨਕ ਜੀ

ਕੈਕਸਟਨ ਪ੍ਰੇਸ ਅਨਾਰਕਲੀ ਲਾਹੌ
... ਬੜੀ ਕੋਸ਼ਿਸ਼